# ਗੁਰ-ਗੀਤ ਰਤਨਮਾਲਾ

*(ਨਾਮਧਾਰੀ ਗੀਤਾਂ ਦਾ ਸੰਗ੍ਰਹਿ)*



ਹਰਭਜਨ ਸਿੰਘ 'ਰਤਨ'
ਐਮ. ਏ. (ਪੰਜਾਬੀ) ਜੇ. ਡੀ. (ਜਰਨਲਿਜ਼ਮ) ਗਿਆਨੀ
ਸਾਬਕਾ ਪ੍ਰੋਡਿਊਸਰ-ਡਾਇਰੈਕਟਰ ਅਕਾਸ਼ਵਾਣੀ ਤੇ ਦੂਰਦਰਸ਼ਨ

ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ (ਪੰਜਾਬ)

## ਸਮਰਪਣ

ਉਹਨਾਂ ਸਿਆਣੇ ਤੇ ਸੁਚੱਜੇ, ਕਵਿਤਾ ਤੇ ਸੰਗੀਤ ਦੇ ਪਾਰਖੂ, ਭਗਤੀ ਤੇ ਸ਼ਰਧਾ ਦੇ ਸਾਗਰਾਂ ਵਿਚ ਤਾਰੀਆਂ ਲਾਣ ਵਾਲੇ, ਗੁਰ ਇਤਹਾਸ ਦੇ ਖੋਜੀ, ਸ਼ਹੀਦਾਂ ਦੀਆਂ ਕੁਰਬਾਨੀਆਂ ਤੇ ਧਰਮ ਦੀ ਸ਼ਮਾ ਉਤੇ ਸੜਨ ਵਾਲੇ ਕੌਮੀ ਪ੍ਰਵਾਨਿਆਂ ਦੇ ਦੀਵਾਨੇ, ਅਤੇ ਨਾਮ ਦੇ ਮੈਖ਼ਾਨੇ ਵਿਚੋਂ, ਨਾਮ ਖ਼ੁਮਾਰੀ ਲੈਣ ਵਾਲੇ ਮਸਤਾਨਿਆਂ ਨੂੰ, ਜਿੰਨਾਂ ਮੇਰੇ ਤੋਂ ਇਹ ਗੀਤ ਸੁਣ ਸੁਣਕੇ, ਮੇਰੀ ਕਲਾ ਦਾ ਆਦਰ ਸਤਿਕਾਰ ਕੀਤਾ, ਅਤੇ ਮੈਨੂੰ ਇਹ ਗੀਤ ਪੁਸਤਕ ਰੂਪ ਵਿਚ ਤੁਹਾਡੇ ਸਾਹਮਣੇ ਲਿਆਣ ਦੀ ਪ੍ਰੇਰਨਾ ਦਿਤੀ।

## ਏਸੇ ਕਲਮ ਤੋਂ ਹੋਰ ਪੁਸਤਕਾਂ

ਚਮਕਦੇ ਤਾਰੇ (ਜੀਵਨੀ)
ਥਰਕਣ ਤਾਰਾਂ (ਗੀਤ)
ਗੀਤ ਜਾਗ ਪਏ (ਗੀਤ)
ਗਲ ਤੁਰਦੀ ਰਹੀ (ਕਵਿਤਾਵਾਂ)
ਗੁਰੂ ਰਵਿਦਾਸ ਮਹਾਨ (ਜੀਵਨ ਅਤੇ ਬਾਣੀ ਦਾ ਟੀਕਾ ਕਾਵਿ ਰੂਪ ਵਿਚ)
ਜਗਤ ਤਮਾਸ਼ਾ (ਪਛਮੀ ਦੇਸ਼ਾਂ ਦਾ ਸਫ਼ਰਨਾਮਾ)
ਪੂਰਬ ਦੇ ਰੰਗ (ਪੂਰਬੀ ਦੇਸ਼ਾਂ ਦਾ ਸਫ਼ਰਨਾਮਾ)
ਨੇੜਿਓਂ ਤਕੀਆਂ ਚਾਨਣ ਰਿਸ਼ਮਾਂ
(ਬਾਰਾਂ ਵਿਸ਼ੇਸ਼ ਵਿਅਕਤੀਆਂ ਬਾਰੇ ਅਨੋਖੀ ਜ਼ਾਤੀ ਜਾਣਕਾਰੀ)
ਸੂਬੇਦਾਰ ਬਾਪੂ (ਜੀਵਨੀ)
ਵਨ ਸੁਵੰਨੀਆਂ, ਖਟੀਆਂ ਮਿਠੀਆਂ (ਯਾਦਾਂ) ਛਪਣ ਅਧੀਨ
ਮੰਜ਼ਲ ਦੇ ਨੇੜੇ ਤੇੜੇ (ਕਵਿਤਾਵਾਂ) ਛਪਣ ਅਧੀਨ
ਮੇਰੀ ਗ਼ਜ਼ਲ—ਮੇਰਾ ਅੰਦਾਜ਼ (ਗ਼ਜ਼ਲ ਸੰਗ੍ਰਹਿ) ਛਪਣ ਅਧੀਨ

# ਕੀ ਕੀ ਕਿਥੇ

# ਮੈਂ ਤੇ ਨਾਮਧਾਰੀ ਦਰਬਾਰ
# ਗੀਤਾਂ ਅਤੇ ਪੁਸਤਕ ਦਾ ਪਿਛੋਕੜ

ਨਾਮਧਾਰੀ ਦਰਬਾਰ ਨਾਲ ਮੇਰਾ ਸੰਬੰਧ ਭਾਂਵੇਂ ਥੋੜਾ ਜਿਨਾਂ ਤਾਂ ਮੇਰੇ ਬਚਪਨ ਤੋਂ ਹੀ ਸੀ, ਜਦੋਂ ਦੋ ਨਾਮਧਾਰੀ ਮਿਸਤ੍ਰੀ ਸਿੰਘ ਸਰਗੋਧਾ ਵਿਚ ਸਾਡਾ ਮਕਾਨ ਬਣਨ ਵੇਲੇ ਰਾਜਗੀਰੀ ਦਾ ਕੰਮ ਕਰਦੇ ਸਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਕ ਦੋ ਵਾਰ ਉਥੇ ਆਣ ਨਾਲ, ਮੈਨੂੰ ਉਨਾਂ ਦੇ ਦੀਵਾਨ ਵਿਚ ਜਾਣ ਦਾ ਅਵਸਰ ਮਿਲਿਆ ਸੀ। ਫਿਰ ਜਦੋਂ ਇਕ ਵਾਰੀ ਇਕ ਵਡੇ ਗੁਰਮਤ ਸੰਗੀਤ ਸਮਾਗਮ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਬਜ਼ੁਰਗ ਭਾਈ ਸਾਹਿਬ ਸੁਧ ਸਿੰਘ ਪ੍ਰਧਾਨ ਸਿੰਘ ਜੀ ਨੂੰ, ਸ੍ਰੀ ਭੈਣੀ ਸਾਹਿਬ ਬੁਲਾਇਆ ਅਤੇ ਉਨਾਂ ਪਾਸੋਂ ਗੁਰਮਤ ਸੰਗੀਤ ਦੀਆਂ ਪੁਰਾਤਨ ਰੀਤਾਂ ਤੇ ਬੰਦਸ਼ਾਂ ਸੁਣ ਕੇ ਏਨੇ ਪ੍ਰਭਾਵਿਤ ਹੋਏ, ਕਿ ਇਕ ਲਵੇਰੀ ਗਊ ਭੀ ਸਰਗੋਧੇ ਸਾਡੇ ਘਰ ਭੇਜੀ, ਤਾਂ ਕੁਝ ਹੋਰ ਨੇੜਤਾ ਹੋਈ।

ਦੇਸ਼ ਦੀ ਵੰਡ ਪਿਛੋਂ ਮੈਂ ਦਿੱਲੀ ਆ ਗਿਆ। ਹਰ ਸਾਲ, ਨਾਮਧਾਰੀ ਧਰਮਸ਼ਾਲਾ, ਪਹਾੜ ਗੰਜ ਵਿਖੇ ਬਸੰਤ ਦਾ ਮੇਲਾ ਮਨਾਇਆ ਜਾਂਦਾ ਸੀ, ਜਿਥੇ ਇਕ ਵਿਸ਼ਾਲ ਕਵੀ ਦਰਬਾਰ ਵੀ ਹੁੰਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਭੀ ਆਉਂਦੇ ਸਨ ਤੇ ਧਰਮਸ਼ਾਲਾ ਦੇ ਨਜ਼ਦੀਕ ਆਪਣੇ ਇਕ ਸਿੱਖ ਸ੍ਰ. ਸੁੱਚਾ ਸਿੰਘ ਜੀ ਦੇ ਡੇਰੇ ਵਿਚ ਠਹਿਰਦੇ ਸਨ। ਮੈਨੂੰ ਕਵੀ ਦਰਬਾਰ ਵਿਚ ਭਾਗ ਲੈਣ ਲਈ ਭੀ ਬੁਲਾਇਆ ਜਾਂਦਾ ਸੀ ਤੇ ਡੇਰੇ ਵੀ ਉਨਾਂ ਦੇ ਦਰਸ਼ਨਾਂ ਲਈ ਜਾਣ ਦਾ ਮੌਕਾ ਮਿਲਦਾ ਸੀ। ਧਰਮਸ਼ਾਲਾ ਦਾ ਪ੍ਰਬੰਧ ਕਰਤਾਰ ਸਿੰਘ ਸੋਖੀ, ਕਰਤਾਰ ਸਿੰਘ ਬਿਜਲੀਵਾਲੇ, ਆਦਿ ਸਜਣਾਂ ਦੇ ਹੱਥ ਹੁੰਦਾ ਸੀ। ਮਹਾਰਾਜ ਨਿਹਾਲ ਸਿੰਘ ਤੇ ਕਰਤਾਰ ਸਿੰਘ ਪਥਰਾਂ ਵਾਲੇ ਭੀ ਹਾਜ਼ਰ ਹੁੰਦੇ ਸਨ। ਇਥੇ ਹੀ ਇਕ ਦੋ ਵਾਰੀ ਰਾਵਲਪਿੰਡੀ ਵਾਲੇ ਸ੍ਰ. ਆਤਮਾ ਸਿੰਘ ਨਾਮਧਾਰੀ ਤੇ ਉਹਨਾਂ ਦੀ ਪਤਨੀ ਭੀ ਮਿਲੇ ਸਨ, ਜੋ ਮੇਰੇ ਪਿਤਾ ਜੀ ਨਾਲ ਭੀ ਨੇੜਤਾ ਰਖਦੇ ਸਨ। ਪਰ ਫਿਰ ਇਹ ਸੰਪਰਕ ਕਾਇਮ ਨਾ ਰਿਹਾ, ਕਿਉਂਕਿ ਮੈਂ 1962 ਵਿਚ ਰੇਡੀਓ ਸਟੇਸ਼ਨ ਜਾਲੰਧਰ ਵਿਚ, ਪੰਜਾਬੀ ਪ੍ਰੋਗਰਾਮਾਂ ਦੇ ਪ੍ਰੋਡਿਊਸਰ ਦੀ ਪਦਵੀ ਵਾਲੀ ਪੇਸ਼ਕਸ਼ ਪ੍ਰਵਾਨ ਕਰਕੇ, ਜਾਲੰਧਰ ਚਲਾ ਗਿਆ ਸਾਂ।

ਮਠੱਡਾ ਕਲਾਂ ਵਿਚ ਨਾਮਧਾਰੀ ਮੇਲੇ ਤੇ ਮੈਨੂੰ ਆਣ ਲਈ ਸੱਦਾ ਘਲਿਆ ਗਿਆ। ਉਥੇ ਮੈਂ ਕੁਝ ਗੀਤ ਪੇਸ਼ ਕੀਤੇ, ਜੋ ਸਲਾਹੇ ਗਏ।

ਫਿਰ ਇਕ ਵਾਰ ਲੁਧਿਆਣੇ ਵਿਚ ਬਸੰਤ ਦਾ ਮੇਲਾ ਲਗਾ ਤਾਂ ਮੈਨੂੰ ਯਾਦ ਕੀਤਾ ਗਿਆ। ਗਿਲ ਰੋਡ ਤੇ ਵਡਾ ਪੰਡਾਲ ਸੀ। ਸਵੇਰ ਦਾ ਦੀਵਾਨ ਸੀ। ਸਤਿਗੁਰੂ ਜਗਜੀਤ ਸਿੰਘ ਬਿਰਾਜਮਾਨ ਸਨ। ਆਸਾ ਦੀ ਵਾਰ ਦੀ ਸਮਾਪਤੀ ਪਿਛੋਂ, ਉਨਾਂ ਮੈਨੂੰ ਹੁਕਮ ਕੀਤਾ, ਕਿ ਮੈਂ ਗੀਤ ਸੁਣਾਵਾਂ। ਮੈਂ ਪਹਿਲਾਂ ਇਕ ਗੀਤ ਸਤਿਗੁਰੂ ਰਾਮ ਸਿੰਘ ਜੀ ਦੇ ਜਨਮ

ਦੇ ਸਬੰਧ ਵਿਚ ਗਾਇਆ। ਉਸ ਪਿਛੋਂ ਮੈਂ ਉਨਾਂ ਦੇ ਵਿਛੋੜੇ ਅਤੇ ਬ੍ਰਿਹੋਂ ਦੇ ਸੰਬੰਧ ਵਿਚ ਆਪਣਾ ਇਹ ਪ੍ਰਸਿਧ ਗੀਤ ਗਾਇਆ :

ਕੂਕਾਂ ਪਈ ਮਾਰਦੀ ਏ, ਕੂਕਿਆਂ ਦੀ ਡਾਰ ਜੀ।
ਮਾਹੀ ਬਿਨਾਂ ਕਾਹਦੀ ਏ, ਬਸੰਤ ਤੇ ਬਹਾਰ ਜੀ।

ਗੀਤ ਦਾ ਹਰ ਬੰਦ ਬ੍ਰਿਹਾ ਤੇ ਦਰਦ ਵਿਛੋੜੇ ਦੀ ਪੀੜਾ ਨਾਲ ਭਰਿਆ ਹੋਇਆ ਸੀ। ਜਿਓਂ ਜਿਓਂ ਮੈਂ ਗਾਉਂਦਾ ਗਿਆ, ਸੰਗਤਾਂ ਬੇਹਬਲ ਹੁੰਦੀਆਂ ਗਈਆਂ। ਕਈ ਮਾਈ ਭਾਈ, ਰੋ ਕੇ ਡੁਸਕਣ ਲਗ ਪਏ। ਕਈ ਮਸਤਾਨੇ ਹੋ ਕੇ ਨਚਣ ਲਗ ਪਏ। ਕਈਆਂ ਦੀਆਂ ਨਚਦਿਆਂ ਦਸਤਾਰਾਂ ਡਿਗ ਪਈਆਂ ਤੇ ਕੇਸ ਖੁਲ ਗਏ। ਕਈ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਰ ਡਿਗਣ ਲਗੇ ਤੇ ਕਈ ਮੇਰੇ ਉਤੇ ਡਿਗਣ ਲਗ ਪਏ। ਮੈਂ ਮੁਸ਼ਕਿਲ ਨਾਲ ਗੀਤ ਸਮਾਪਤ ਕੀਤਾ।

ਸੰਗਤ ਵਿਚ ਕਾਫ਼ੀ ਸਜਣ ਥਾਈਲੈਂਡ ਤੇ ਹੋਰ ਦੇਸ਼ਾਂ ਚੋਂ ਭੀ ਆਏ ਹੋਏ ਸਨ। ਉਹ ਸਤਿਗੁਰੂ ਜੀ ਨੂੰ ਕਹਿਣ ਲਗੇ ਕਿ 'ਰਤਨ' ਜੀ ਨੂੰ ਅਗਲੇ ਫੇਰੇ ਸਾਡੇ ਦੇਸ਼ ਵੀ ਨਾਲ ਲਿਆਓ। ਥਾਈਲੈਂਡ ਦੀ ਸੰਗਤ ਵਿਚ ਮੇਰਾ ਪਿਆਰਾ ਦੋਸਤ ਸੁਰਗਵਾਸੀ ਅਮਰਜੀਤ ਸਿੰਘ ਵੀ ਸੀ।

ਕੁਝ ਦਿਨਾਂ ਪਿਛੋਂ ਮੈਨੂੰ ਜਾਲੰਧਰ ਸੁਨੇਹਾ ਪੁਜਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਇਕ ਮਹੀਨੇ ਦੇ ਦੌਰੇ ਤੇ ਥਾਈਲੈਂਡ ਜਾ ਰਹੇ ਹਨ ਤੇ ਮੈਂ ਉਨ੍ਹਾਂ ਦੇ ਹੁਕਮ ਅਨੁਸਾਰ ਉਨਾਂ ਦੇ ਨਾਲ ਜਾਣਾ ਹੈ। ਮੈਨੂੰ ਆਪਣੇ ਪਾਸਪੋਰਟ ਸਮੇਤ ਦਿੱਲੀ ਪੁਜਣ ਲਈ ਕਿਹਾ ਗਿਆ।

ਥਾਈਲੈਂਡ ਪੁਜ ਕੇ ਬੰਕੋਕ ਵਿਚ ਸੇਠ ਤ੍ਰਿਲੋਕ ਸਿੰਘ ਜੀ ਦੀ ਕੋਠੀ ਟਿਕਾਣਾ ਹੋਇਆ। ਸਵੇਰੇ ਤਿੰਨ ਵਜੇ ਉਠ ਕੇ, ਇਸ਼ਨਾਨ ਕਰਕੇ, ਸਤਿਗੁਰਾਂ ਨਾਲ ਨਾਮਧਾਰੀ ਗੁਰਦੁਆਰੇ ਪੁਜ ਜਾਈਦਾ ਸੀ। 6 ਵਜੇ ਆਸਾ ਦੀ ਵਾਰ ਦੀ ਸਮਾਪਤੀ ਪਿਛੋਂ ਮੇਰੇ ਦੋ ਗੀਤ ਸੁਣੇ ਜਾਂਦੇ ਸਨ। ਇਸੇ ਤਰ੍ਹਾਂ ਸ਼ਾਮ ਦੇ ਦੀਵਾਨ ਵਿਚ ਇਕ ਗੀਤ ਸੁਣਿਆ ਜਾਂਦਾ ਸੀ। ਮੈਂ ਸਾਰਾ ਦਿਨ ਆਪਣੇ ਕਮਰੇ ਵਿਚ ਬੈਠ ਕੇ ਨਵੇਂ ਨਵੇਂ ਗੀਤ ਲਿਖਦਾ ਰਹਿੰਦਾ ਸਾਂ। ਇਸ ਤਰ੍ਹਾਂ ਤਿੰਨ ਹਫਤੇ ਲੰਘ ਗਏ। ਇਹ ਸਾਰੇ ਗੀਤ ਕਰੀਬਨ ਉਥੇ ਹੀ ਲਿਖੇ ਗਏ। ਇਹ 1970 ਦੀ ਗੱਲ ਹੈ।

ਦੂਜੀ ਵਾਰੀ ਫਿਰ ਮੈਨੂੰ ਸਤਿਗੁਰਾਂ ਦੇ ਨਾਲ 1972 ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ ਗਮਨ ਸ਼ਤਾਬਦੀ ਦੇ ਮੇਲੇ ਵਿਚ ਜਾਣ ਦਾ ਅਵਸਰ ਮਿਲਿਆ। ਕੁਝ ਗੀਤ ਉਸ ਮੌਕੇ ਭੀ ਲਿਖੇ ਗਏ। ਸੁਰਗਵਾਸੀ ਇੰਦਰਜੀਤ ਸਿੰਘ ਤੁਲਸੀ, ਭਾਪਾ ਪ੍ਰੀਤਮ ਸਿੰਘ, ਜਗਜੀਤ ਸਿੰਘ ਅਨੰਦ, ਓਰਮਿਲਾ ਅਨੰਦ ਵੀ ਗਏ ਸਨ। ਮੇਲਾ ਸੇਠ ਪਿਆਰਾ ਸਿੰਘ ਜੀ ਵਲੋਂ ਸੀ। 1978-80, 82 ਤੇ 84-85 ਵਿਚ ਮੈਨੂੰ ਇੰਗਲੈਂਡ ਜਾਣ ਦਾ ਭੀ ਇਤਫ਼ਾਕ ਹੋਇਆ। 1978 ਇੰਟਰਨੈਸ਼ਨਲ ਪੰਜਾਬੀ ਸੋਸਾਇਟੀ ਦੀ ਦਸਵੀਂ ਕੰਨਵੈਨਸ਼ਨ ਲੰਡਨ ਵਿਚ ਸੀ ਤੇ ਸੁਸਾਇਟੀ ਦੇ ਪ੍ਰਧਾਨ ਸੁਰਗਵਾਸੀ ਸ੍ਰ. ਇੰਦਰਜੀਤ ਸਿੰਘ ਜੀ ਚੇਅਰਮੈਨ ਪੰਜਾਬ ਐਂਡ ਸਿੰਧ ਬੈਂਕ, ਮੈਨੂੰ ਨਾਲ ਲੈ ਗਏ ਸਨ। 1980 ਵਿਚ ਪਹਿਲੀ ਵਿਸ਼ਵ ਪੰਜਾਬੀ ਕਾਨਫਰੰਸ, ਇੰਗਲੈਂਡ ਵਿਚ ਹੋਈ ਤੇ ਇਥੋਂ ਮੇਰੇ ਸਮੇਤ ਕਾਫ਼ੀ ਲੇਖਕ ਗਏ ਸਨ। ਇਨਾਂ ਸਾਰਿਆਂ ਮੌਕਿਆਂ ਤੇ ਮੈਨੂੰ ਲੰਡਨ ਦੇ ਨਾਮਧਾਰੀ ਗੁਰਦੁਆਰੇ

ਅਤੇ ਬਰਮਿੰਘਮ ਦੇ ਨਾਮਧਾਰੀ ਗੁਰਦੁਆਰੇ ਵਿਚ ਜਾ ਕੇ ਬੋਲਣ ਦਾ ਭੀ ਮੌਕਾ ਮਿਲਦਾ ਰਿਹਾ।

ਉਥੇ ਸੰਤ ਤੇਜਾ ਸਿੰਘ ਨਾਮਧਾਰੀ, ਮੇਰੇ ਹਰ ਪ੍ਰੋਗਰਾਮ ਸਮੇਂ ਆਪਣਾ ਟੇਪ ਰੀਕਾਰਡ ਮੇਰੇ ਸਾਹਮਣੇ ਰਖ ਦੇਂਦੇ ਸਨ ਤੇ ਮੇਰੇ ਗੀਤ ਰੀਕਾਰਡ ਕਰਕੇ, ਕੈਸਟਾਂ ਤਿਆਰ ਕਰਕੇ, ਨਾਮਧਾਰੀ ਸਿੰਘਾਂ ਵਿਚ ਵੰਡਦੇ ਰਹਿੰਦੇ ਸਨ। ਕਈ ਘਰਾਂ ਵਿਚ ਉਹ ਟੇਪਾਂ ਮੌਜੂਦ ਹਨ।

ਇਕ ਵਾਰੀ ਮੇਰੇ ਪਰਮ ਮਿਤਰ ਸ੍ਰ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਸੁਝਾਓ ਦਿਤਾ, ਕਿ ਮੈਂ ਇਹ ਗੀਤ ਕਿਸੇ ਚੰਗੇ ਸਾਂਊਡ ਸਟੂਡਿਓ ਵਿਚ ਪੂਰੇ ਸਾਜ਼ਾਂ ਨਾਲ ਗਾ ਕੇ, ਨਾਮਧਾਰੀ ਦਰਬਾਰ ਲਈ ਕੈਸਟ ਤਿਆਰ ਕਰਵਾਵਾਂ। ਪਰ ਮੇਰੇ ਰੁਝੇਵਿਆਂ ਵਿਚੋਂ ਸਮਾਂ ਨਾ ਨਿਕਲ ਸਕਿਆ। ਕਈ ਸਾਲਾਂ ਬਾਅਦ, ਜਦੋਂ ਉਨਾਂ ਨੇ ਫਿਰ ਇਹ ਤਜਵੀਜ਼ ਰਖੀ, ਤਾਂ ਮੈਂ ਕਿਹਾ ਕਿ ਹੁਣ ਮੇਰੀ ਵਧਦੀ ਉਮਰ ਦੇ ਕਾਰਨ, ਮੇਰੇ ਗਲੇ ਵਿਚ ਉਹ ਜੋਸ਼ ਤੇ ਜ਼ੋਰ-ਸ਼ੋਰ ਨਹੀਂ, ਇਸ ਲਈ ਇਹ ਕੰਮ ਹੁਣ ਮੁਸ਼ਕਿਲ ਹੈ।

ਪਿਛਲੇ ਸਾਲ ਉਨਾਂ ਨੇ ਮੈਨੂੰ ਸੁਝਾਅ ਦਿਤਾ ਕਿ ਮੈਂ ਇਹ ਗੀਤ ਪੁਸਤਕ ਦੀ ਸ਼ਕਲ ਵਿਚ ਛਾਪਾਂ, ਨਹੀਂ ਤਾਂ ਇਹ ਮੇਰੇ ਪਿਛੋਂ ਮੇਰੇ ਨਾਲ ਹੀ ਅਲੋਪ ਹੋ ਜਾਣਗੇ। ਉਨਾਂ ਤਜਵੀਜ਼ ਰਖੀ ਕਿ ਇਹ ਪੁਸਤਕ ਛਾਪ ਦਿਤੀ ਜਾਵੇ। ਉਨਾਂ ਮੈਨੂੰ ਦਸਿਆ ਕਿ ਉਨਾਂ ਨੇ ਸ੍ਰੀ ਸਤਿਗੁਰੂ ਜੀ ਤੋਂ ਇਸ ਪ੍ਰਾਜੈਕਟ ਦੀ ਪ੍ਰਵਾਨਗੀ ਲੈ ਲਈ ਹੈ। ਇਸ ਦੇ ਸਿਟੇ ਵਜੋਂ ਇਹ ਹਥਲੀ ਪੁਸਤਕ ਪਾਠਕਾਂ ਦੀ ਸੇਵਾ ਵਿਚ ਹਾਜ਼ਰ ਹੈ।

ਆਸ ਕਰਦਾ ਹਾਂ ਕਿ ਨਾਮਧਾਰੀ ਕਲਾਕਾਰ, ਬੱਚੇ-ਬੱਚੀਆਂ, ਇਸ ਤੋਂ ਪੂਰਾ ਪੂਰਾ ਲਾਭ ਉਠਾਣਗੇ ਅਤੇ ਗੁਰੂ ਉਸਤਤੀ ਗਾ ਕੇ, ਸੁਣ ਕੇ, ਆਪਣਾ ਜੀਵਨ ਸਫ਼ਲ ਕਰਨਗੇ।

ਮੈਂ, ਸਤਿਗੁਰੂ ਜਗਜੀਤ ਸਿੰਘ ਜੀ ਦਾ ਰਿਣੀ ਹਾਂ। ਉਨਾਂ ਹਮੇਸ਼ਾ ਮੇਰੀ ਸਰਪਰਸਤੀ ਕੀਤੀ ਹੈ। ਮੇਰੇ ਸੀਸ ਤੇ ਹਥ ਰਖਿਆ ਹੈ ਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਪ੍ਰਦਾਨ ਕੀਤੀ ਹੈ।

ਨਾਮਧਾਰੀ ਦਰਬਾਰ, ਅਤੇ ਉਸ ਦੇ ਪ੍ਰਧਾਨ ਸ੍ਰ. ਹਰਵਿੰਦਰ ਸਿੰਘ ਜੀ ਹੰਸਪਾਲ ਸਾਬਕਾ ਮੈਂਬਰ ਪਾਰਲੀਮੈਂਟ ਦਾ ਮੈਂ ਦਿਲੋਂ ਧੰਨਵਾਦੀ ਹਾਂ, ਜਿੰਨਾਂ ਇਸ ਸਾਰੀ ਯੋਜਨਾ ਨੂੰ ਸਿਰੇ ਚੜਾਣ ਦੀ ਜ਼ਿੰਮੇਵਾਰੀ ਅਪਣੇ ਸਿਰ ਲਈ ਹੈ। ਪਿਛਲੇ ਤੀਹ ਸਾਲਾਂ ਤੋਂ ਉਨਾਂ ਮੇਰੇ ਨਾਲ ਮਿਤਰਤਾ ਨਿਭਾਈ ਹੈ ਤੇ ਮੇਰਾ ਮਾਨ-ਸਨਮਾਨ ਕੀਤਾ ਤੇ ਕਰਵਾਇਆ ਹੈ।

—ਹਰਭਜਨ ਸਿੰਘ 'ਰਤਨ'

# ਸਚੀ ਤੇਰੀ ਸਿਫ਼ਤ ਸਚੀ ਸਾਲਾਹ

ਭੈਣੀ ਵਾਲੇ ਸਤਿਗੁਰਾਂ ਤੋਂ
ਲਖ ਵਾਰ ਸਦਕੜੇ ਜਾਵਾਂ।
ਚਰਨਾਂ ਨੂੰ ਕਿਓਂ ਨਾ ਚੁੰਮ ਲਾਂ,
ਕਿਓਂ ਨਾ ਧੂੜ ਮਥੇ ਤੇ ਲਾਵਾਂ।

# ਭੈਣੀ ਵਾਲੇ ਸਤਿਗੁਰੂ

ਭੈਣੀ ਵਾਲੇ ਸਤਿਗੁਰਾਂ ਤੋਂ,
ਲਖ ਵਾਰ ਸਦਕੜੇ ਜਾਵਾਂ।
ਚਰਨਾਂ ਨੂੰ ਕਿਓਂ ਨਾ ਚੁੰਮ ਲਾਂ,
ਕਿਓਂ ਨਾ ਧੂੜ ਮਥੇ ਤੇ ਲਾਵਾਂ।

ਗਦੀ ਸਚੇ ਪਾਤਸ਼ਾਹਾਂ ਦੀ,
ਏਸ ਗਦੀ ਨੂੰ ਭਾਗ ਜਿੰਨਾਂ ਲਾਇਆ।
ਸਤਿਗੁਰੂ ਬਾਲਕ ਸਿੰਘ ਨੇ,
ਸ਼ਮਾ ਧਰਮ ਦੀ ਬਾਲ ਰੁਸ਼ਨਾਇਆ।
ਰਾਮ ਸਿੰਘ ਗੁਰੂ ਕੀਤੀਆਂ,
ਹਰੀ ਸਿੰਘ ਤੇ ਗੂਹੜੀਆਂ ਛਾਵਾਂ
ਭੈਣੀ ਵਾਲੇ ਸਤਿਗੁਰਾਂ ਤੋਂ ...
ਲਖ ਵਾਰ ਸਦਕੜੇ ਜਾਵਾਂ

ਹੋਰ ਪ੍ਰਤਾਪ ਵਧਿਆ,
ਜਦੋਂ ਗੁਰੂ ਪ੍ਰਤਾਪ ਸਿੰਘ ਆਏ।
ਏਸ ਚੰਨ ਭੈਣੀ ਵਾਲੇ ਨੇ,
ਚਾਰ ਚੰਨ ਸੀ, ਸਿਖੀ ਨੂੰ ਲਾਏ।
ਭੁਲੇ ਸੰਸਾਰੀ ਜੀਵਾਂ ਨੂੰ,
ਉਹਨੇ ਦਸੀਆਂ ਸੀ ਸਚ ਦੀਆਂ ਰਾਹਾਂ
ਭੈਣੀ ਵਾਲੇ ਸਤਿਗੁਰਾਂ ਤੋਂ ...
ਲਖ ਵਾਰ ਸਦਕੜੇ ਜਾਵਾਂ

ਜਗ ਸਾਰਾ ਝੂਮ ਉਠਿਆ,
ਜਦੋਂ ਗੁਰੂ ਜਗਜੀਤ ਸਿੰਘ ਆਇਆ।
ਨਾਮ ਵਾਲਾ ਰੰਗ ਚਾਹੜ ਕੇ,
ਏਹਨੇ ਜਗ ਵਿਚ ਨਾਮ ਚਮਕਾਇਆ।
ਤਾਹੀਓਂ ਜਗਜੀਤ ਆਖਦੇ,
ਜਗ ਜਿਤ ਲਿਆ ਏਹਦੀਆਂ ਅਦਾਵਾਂ,
ਭੈਣੀ ਵਾਲੇ ਸਤਿਗੁਰਾਂ ਤੋਂ ...
ਲਖ ਵਾਰ ਸਦਕੜੇ ਜਾਵਾਂ

ਭਾਗਾਂ ਵਾਲੀ ਏਸ ਜੋਤ ਨੇ,
ਦੇਸ਼ ਵਾਸੀਆਂ ਦੇ ਭਾਗ ਸਵਾਰੇ।
ਵਿਗੜੇ ਸਮਾਜ ਵਿਚੋਂ,
ਕਢੇ ਕੰਮ ਬੁਰਿਆਈ ਵਾਲੇ ਸਾਰੇ।

'ਰਤਨ' ਮੈਂ ਹਥ ਬੰਨ ਕੇ,
ਕਿਓਂ ਨਾ ਚਰਨਾਂ ਤੇ ਸੀਸ ਝੁਕਾਵਾਂ।
ਵੇਖਾਂ ਜਗਜੀਤ ਸਿੰਘ ਨੂੰ,
ਸਭੇ ਗੁਰਾਂ ਦਾ ਦੀਦਾਰ ਪਿਆ ਪਾਵਾਂ।
ਭੈਣੀ ਵਾਲੇ ਸਤਿਗੁਰਾਂ ਤੋਂ
ਲਖ ਵਾਰ ਸਦਕੜੇ ਜਾਵਾਂ।
ਚਰਨਾਂ ਨੂੰ ਕਿਉਂ ਨਾ ਚੁੰਮ ਲਾਂ
ਕਿਉਂ ਨਾ ਧੂੜ ਮਥੇ ਤੇ ਲਾਵਾਂ।

⌘ ⌘ ⌘

# ਚਿਟੀਆਂ ਪੁਸ਼ਾਕਾਂ ਵਾਲੜਾ

ਚਿਟੀਆਂ ਪੁਸ਼ਾਕਾਂ ਵਾਲੜਾ, ਚੀਨੀ ਘੋੜੀ ਤੇ ਸਤਿਗੁਰੂ ਆਇਆ।
ਮੁਖੜੇ ਦਾ ਨੂਰ ਵੇਖ ਕੇ, ਚੰਨ ਅਰਸ਼ਾਂ ਦਾ ਹੈ ਸ਼ਰਮਾਇਆ।

ਜਿਧਰੋਂ ਦੀ ਲਾਲ ਸਦਾ ਕੌਰ ਮਾਂ ਦਾ ਲੰਘਦਾ।
ਪਿਆਰ ਵਾਲੇ ਰੰਗ ਨਾਲ, ਮਨ ਜਾਵੇ ਰੰਗਦਾ।
ਜੀਣਾ ਉਹਦਾ ਸਫਲ ਹੋਇਆ, ਜਿਹਨੇ ਦਰਸ ਗੁਰਾਂ ਦਾ ਪਾਇਆ
ਚਿਟੀਆਂ ਪੁਸ਼ਾਕਾਂ ਵਾਲੜਾ, ਚੀਨੀ ਘੋੜੀ ਤੇ ਸਤਿਗੁਰੂ ਆਇਆ।
ਚੜ੍ਹਿਆ ਜਲਾਲ, ਮਥਾ ਡਲਕਾਂ ਹੈ ਮਾਰਦਾ।
ਬੇੜੇ ਜਾਵੇ ਤਾਰਦਾ, ਇਹ ਵਾਲੀ ਸੰਸਾਰ ਦਾ।
ਧੰਨ ਧੰਨ ਉਹ ਧਰਤੀ, ਲੈ ਕੇ ਰਬ ਅਵਤਾਰ ਜਿਥੇ ਆਇਆ
ਚਿਟੀਆਂ ਪੁਸ਼ਾਕਾਂ ਵਾਲੜਾ, ਚੀਨੀ ਘੋੜੀ ਤੇ ਸਤਿਗੁਰੂ ਆਇਆ।
ਜਗ ਜਿਹਨੇ ਤਾਰਿਆ ਏ, ਤਪਿਆਂ ਨੂੰ ਠਾਰ ਕੇ।
ਸੂਰਜ ਤੇ ਚੰਨ ਸੁਟਾਂ, ਉਹਦੇ ਉਤੋਂ ਵਾਰ ਕੇ।
ਸਤਿਗੁਰੂ ਰਾਮ ਸਿੰਘ ਨੂੰ, ਜਿਹਨੇ ਪੂਜਿਆ ਆਰਾਮ ਸੁਖ ਪਾਇਆ
ਚਿਟੀਆਂ ਪੁਸ਼ਾਕਾਂ ਵਾਲੜਾ, ਚੀਨੀ ਘੋੜੀ ਤੇ ਸਤਿਗੁਰੂ ਆਇਆ।
ਲਖ ਪ੍ਰਣਾਮ ਕਰਾਂ ਉਸ ਮੈਂ ਦਾਤਾਰ ਨੂੰ।
ਜਗ ਚੋਂ ਮਿਟਾਇਆ 'ਰਤਨ' ਘੋਰ ਅੰਧਕਾਰ ਨੂੰ।
ਪਾਪਾਂ ਵਾਲੀ ਰਾਤ ਨਸ ਗਈ, ਉਹਨੇ ਚਾਨਣਾ ਧਰਮ ਦਾ ਲਾਇਆ।
ਚਿਟੀਆਂ ਪੁਸ਼ਾਕਾਂ ਵਾਲੜਾ, ਚੀਨੀ ਘੋੜੀ ਤੇ ਸਤਿਗੁਰੂ ਆਇਆ।

⌘ ⌘ ⌘

# ਸਤਿਗੁਰੂ ਪ੍ਰਤਾਪ ਸਿੰਘ ਜੀ

ਵਡੇ ਪ੍ਰਤਾਪ ਵਾਲਿਆ,
ਧੰਨ ਤੂੰ, ਧੰਨ ਤੇਰੀ ਸੀ ਕਮਾਈ।
ਤੇਰੇ ਉਪਕਾਰਾਂ ਨੇ,
ਧੁੰਮ ਵਿਚ ਦੁਨੀਆਂ ਦੇ ਪਾਈ।

ਤੂੰ ਸੈਂ ਬੇਅੰਤ ਦਾਤਿਆ,
ਤੇਰਾ ਅੰਤ ਕਿਸੇ ਨਾ ਪਾਇਆ।
ਝੋਲੀ ਭਰ ਹਾਸੇ ਲੈ ਗਿਆ,
ਤੇਰੇ ਦਰ ਤੇ ਜੋ ਅਥਰੂ ਲਿਆਇਆ।
ਉਡਿਆ ਹਨੇਰਾ ਪਾਪ ਦਾ,
ਤੇਰੇ ਮੁਖੜੇ ਦੀ ਤਕ ਰੁਸ਼ਨਾਈ।
ਵਡੇ ਪ੍ਰਤਾਪ ਵਾਲਿਆ,
ਧੰਨ ਤੂੰ, ਧੰਨ ਤੇਰੀ ਸੀ ਕਮਾਈ।
ਸੁਚ, ਸੋਧ, ਸਾਦਗੀ ਦਾ,
ਤੂੰ ਜਗ ਤਾਈਂ ਦਿਤਾ ਸੀ ਖ਼ਜ਼ਾਨਾ।
ਏਕਤਾ ਦਾ ਜਾਮ ਵੰਡਿਆ,
ਸਾਰਾ ਜਗ ਹੋਇਆ ਤੇਰਾ ਮਸਤਾਨਾ।
ਸਾਡੇ ਧੰਨ ਭਾਗ ਦਾਤਿਆ
ਤੇਰੀ ਜਨਮ ਸ਼ਤਾਬਦੀ ਮਨਾਈ।
ਵਡੇ ਪ੍ਰਤਾਪ ਵਾਲਿਆ,
ਧੰਨ ਤੂੰ, ਧੰਨ ਤੇਰੀ ਸੀ ਕਮਾਈ।
ਸਮਾਜ ਚੋਂ ਬੁਰਾਈਆਂ ਕਢੀਆਂ,
ਮਾੜੇ ਰਸਮ ਰਿਵਾਜ ਮਿਟਾਏ।
ਜੰਞਾਂ ਵਾਜੇ ਗਾਜੇ ਹਟ ਗਏ,
ਅਤੇ ਵਰੀਆਂ ਤੇ ਦਾਜ ਤੂੰ ਹਟਾਏ।
ਧੀਆਂ ਨੇ ਅਸੀਸਾਂ ਦੇਂਦੀਆਂ,
ਚਿੰਤਾਂ ਮਾਪਿਆਂ ਦੀ ਤੂੰ ਹੀ ਸੀ ਮਿਟਾਈ
ਵਡੇ ਪ੍ਰਤਾਪ ਵਾਲਿਆ ...
ਧੰਨ ਤੂੰ, ਧੰਨ ਤੇਰੀ ਸੀ ਕਮਾਈ।

ਸਤਿਗੁਰੂ ਨਾਨਕ ਦੇਵ ਤੋਂ,
ਜੋਹੜੀ ਜੋਤ ਸਿਖੀ ਦੀ ਚਲੀ।
ਜੋਤ ਉਹੋ, ਜੁਗਤ ਉਹੋ,
ਲਟ ਲਟ ਸੀ ਉਹ ਤੇਰੇ ਵਿਚ ਬਲੀ।
ਸਤਿਗੁਰੂ ਜਗਜੀਤ ਸਿੰਘ ਵਿਚ
ਨੂਰੀ ਜੋਤ ਅਜ ਉਹੋ ਹੈ ਸਮਾਈ।
ਵਡੇ ਪ੍ਰਤਾਪ ਵਾਲਿਆ ...
ਧੰਨ ਤੂੰ, ਧੰਨ ਤੇਰੀ ਸੀ ਕਮਾਈ।
ਦੇਸਾਂ ਪ੍ਰਦੇਸਾਂ ਵਿਚ ਜਾ,
ਨਾਮ ਬਾਣੀ ਦਾ ਸੰਚਾਰ ਤੂੰ ਹੀ ਕੀਤਾ।
ਗੁਰਮਤ ਸੰਗੀਤ ਵਿਚ ਵੀ,
ਜਾਨ ਪਾ ਕੇ ਸੁਰਜੀਤ ਤੂੰ ਹੀ ਕੀਤਾ।
ਤਾਹੀਓਂ ਲੈ ਕੇ ਓਟ ਰਾਗ ਦੀ,
ਮਹਿਮਾ 'ਰਤਨ' ਤੇਰੀ ਅਜ ਗਾਈ।
ਵਡੇ ਪ੍ਰਤਾਪ ਵਾਲਿਆ,
ਧੰਨ ਤੂੰ ਧੰਨ ਤੇਰੀ ਸੀ ਕਮਾਈ।

⌘ ⌘ ⌘

## ਜਗਜੀਤ ਜਗ ਜਿਤਿਆ

ਜਗਜੀਤ ਜਗ ਜਿਤਿਆ
ਅਤੇ ਨਾਮ ਵਾਲਾ ਡੰਕਾ ਵਜਾਇਆ।
ਰੋਗ ਸੋਗ ਉਹਦੇ ਮਿਟ ਗਏ,
ਜਿਹਨੇ ਦਰਸ ਏਸ ਦਾ ਪਾਇਆ।

ਨਾਨਕ ਤੇ ਗੋਬਿੰਦ ਗੁਰੂ ਦੀ,
ਇਹਦੀ ਪਿਠ ਤੇ ਹੈ ਸ਼ਕਤੀ ਭਾਰੀ।
ਸਤਿਗੁਰੂ ਰਾਮ ਸਿੰਘ ਦੀ,
ਮਿਲੀ ਭਗਤੀ ਏਸ ਨੂੰ ਸਾਰੀ।
ਸਤਿਗੁਰੂ ਹਰੀ ਸਿੰਘ ਦਾ
ਤਪ ਤੇਜ ਇਹਦੇ ਹਿਸੇ ਵਿਚ ਆਇਆ
ਜਗਜੀਤ ਜਗ ਜਿਤਿਆ ...
ਅਤੇ ਨਾਮ ਵਾਲਾ ਡੰਕਾ ਵਜਾਇਆ।

ਇਹਦੇ ਵਿਚ ਜੋਤ ਵੇਖ ਕੇ,
ਏਹਨੂੰ ਝੁਕਦਾ ਏ ਸਾਰਾ ਜ਼ਮਾਨਾ।
ਸਿਮਰਨ, ਸੇਵਾ, ਨੇਕੀ ਵਾਲੜਾ,
ਇਹਨੇ ਭਰ ਭਰ ਵੰਡਿਆ ਖ਼ਜ਼ਾਨਾ।
ਸਤਿਗੁਰੂ ਪ੍ਰਤਾਪ ਸਿੰਘ ਨੇ,
ਆਪ ਗੋਦ ਵਿਚ ਚੁਕ ਕੇ ਖਿਡਾਇਆ।
ਜਗਜੀਤ ਜਗ ਜਿਤਿਆ ...
ਅਤੇ ਨਾਮ ਵਾਲਾ ਡੰਕਾ ਵਜਾਇਆ।

ਜੋ ਵੀ ਇਹਦੇ ਦਰ ਆ ਗਿਆ,
ਤਨ ਮਨ ਦਾ ਉਸ ਰੋਗ ਗੁਆਇਆ।
ਨਿਮਾਣਿਆਂ ਨਿਤਾਣਿਆਂ ਨੂੰ
ਤਾਣ ਦਿਤਾ ਅਤੇ ਮਾਣ ਵਧਾਇਆ।
ਸੁਚਤਾ ਤੇ ਸਾਦਗੀ ਦਾ
ਏਹਨੇ ਜਗ ਤਾਈ ਸਬਕ ਪੜ੍ਹਾਇਆ
ਜਗਜੀਤ ਜਗ ਜਿਤਿਆ ...
ਅਤੇ ਨਾਮ ਵਾਲਾ ਡੰਕਾ ਵਜਾਇਆ।

ਰਜ ਰਜ ਪੀਓ ਪਿਆਸਿਓ,
ਖੁਲਾ ਨਾਮ ਵਾਲਾ ਇਸਦਾ ਮੈਖ਼ਾਨਾ।
ਇਕ ਘੁਟ ਜੋ ਵੀ ਪੀ ਲਵੇ,
ਬਣੇ ਸਦਾ ਲਈ ਏਸ ਦਾ ਦੀਵਾਨਾ।

ਵੇਲਾ ਹਥ ਨਹੀਂ ਆਵਣਾ,
ਜੋ ਵੀ ਖੁੰਝਿਆ, ਓਹੀ ਪਛਤਾਇਆ।
ਜਗਜੀਤ ਜਗ ਜਿਤਿਆ ...
ਅਤੇ ਨਾਮ ਵਾਲਾ ਡੰਕਾ ਵਜਾਇਆ।

ਦੋਹਾਂ ਹੀ ਜਹਾਨਾਂ ਵਾਲੀਆਂ,
ਦਾਤਾਂ ਮਿਲਦੀਆਂ ਏਸ ਦੇ ਦੁਆਰੇ।
ਸ਼ਰਧਾ ਦੀ ਘਾਟ ਨਾ ਹੋਵੇ,
ਬੰਦਾ ਸਿਦਕੋਂ ਕਦੀ ਨਾ ਹਾਰੇ।

ਲੋਕਾਂ ਦੀ ਮੈਂ ਗਲ ਕੀ ਕਰਾਂ,
'ਰਤਨ' ਆਪ ਮੈਂ ਏਹਨੂੰ ਅਜ਼ਮਾਇਆ
ਜਗਜੀਤ ਜਗ ਜਿਤਿਆ,
ਅਤੇ ਨਾਮ ਵਾਲਾ ਡੰਕਾ ਵਜਾਇਆ।
ਰੋਗ ਸੋਗ ਉਹਦੇ ਮਿਟ ਗਏ,
ਜਿਹਨੇ ਦਰਸ ਏਸ ਦਾ ਪਾਇਆ।

⌘ ⌘ ⌘

## ਵਿਚ ਜਗਜੀਤ ਗੁਰੂ, ਚੀਨੀ ਵਾਲੇ ਦਾ ਨਜ਼ਾਰਾ ਏ

ਜਗ ਦੇ ਉਤੇ ਖਿੜ ਗਈਆਂ ਗੁਲਜ਼ਾਰਾਂ ਸਨ।
ਭੈਣੀ ਦੇ ਵਿਚ ਪ੍ਰਗਟੀਆਂ ਜਦ ਸ੍ਰਕਾਰਾਂ ਸਨ।
ਸਿਕਦੇ ਸੀ ਨੈਣ ਅੜਿਆ।
ਕਾਲੀ ਬੋਲੀ ਰਾਤ ਅੰਦਰ, ਸਦਾ ਕੌਰ ਘਰ ਚੰਦ ਚੜ੍ਹਿਆ।

ਹੋਇਆ ਚਾਨਣਾ, ਜਗ ਸੀ ਨੂਰੋ ਨੂਰ ਹੋਇਆ।
ਚੰਨ ਨੂੰ ਤਕ ਕੇ, ਪਾਪ ਹਨੇਰਾ ਦੂਰ ਹੋਇਆ।
ਬੇੜੀ ਸੀ ਪਈ ਮੰਝਧਾਰ।
ਪੁਜੇ ਚੀਨੀ ਵਾਲੇ ਸਤਿਗੁਰ, ਜਦ ਭਾਰਤ ਨੇ ਕੀਤੀ ਸੀ ਪੁਕਾਰ

ਮਧੁਰ ਮਧੁਰ ਮਿਠੜੇ ਬੋਲਾਂ ਨੂੰ ਬੋਲਕੇ,
ਵੰਡੀ ਜਾਵੇ ਨਾਮ ਖ਼ਜ਼ਾਨੇ ਖੋਲ੍ਹ ਕੇ,
ਗਲ ਮਾਲਾ ਪਿਆਰੀ ਏ,
ਮੁਖੜੇ ਤੇ ਨੂਰ ਰਬ ਦਾ, ਨੈਣੀਂ ਨਾਮ ਖ਼ੁਮਾਰੀ ਏ।

ਸੇਵਕਾਂ ਦੇ ਉਹ ਰੋਗ ਸੋਗ ਸਭ ਹਰਦਾ ਏ।
ਸਿਦਕ ਵਾਲਿਆਂ ਦੇ, ਕੰਮ ਰਾਸ ਉਹ ਕਰਦਾ ਏ।
ਸ਼ੇਰਾਂ ਧੌਣ ਝੁਕਾਈ ਏ,
ਸਿਦਕੀ ਰਾਏ ਸਿੰਘ ਦੀ, ਕਿਵੇਂ ਜਾਨ ਬਚਾਈ ਏ।

ਨਾਮਿਲਵਰਤਣ ਦੀ ਉਸ ਲਹਿਰ ਚਲਾਈ ਸੀ।
ਮੁਰਦਾ ਕੌਮ ਦੇ ਅੰਦਰ, ਜ਼ਿੰਦਗੀ ਪਾਈ ਸੀ।
ਲੀਹਾਂ ਨਵੀਆਂ ਹੀ ਪਾ ਦਿਤੀਆਂ,
ਗੋਰੇ ਸਾਮਰਾਜ ਦੀਆਂ, ਉਹਨੇ ਨੀਹਾਂ ਹਿਲਾ ਦਿਤੀਆਂ।

ਦੇਸ਼ ਦੀ ਖ਼ਾਤਰ ਕੀਤੀਆਂ ਕਠਨ ਕਮਾਈਆਂ ਨੇ।
ਉਸਦੇ ਸਿੰਘਾਂ ਜਾਨਾਂ ਲੇਖੇ ਲਾਈਆਂ ਨੇ।
ਉਨ੍ਹਾਂ ਕੌਲ ਨਿਭਾਏ ਨੇ।
ਫਾਂਸੀ ਵਾਲੇ ਰਸੇ ਚੁੰਮ ਚੁੰਮ, ਹਥੀਂ ਗਲਾਂ ਵਿਚ ਪਾਏ ਨੇ।

ਉਪਮਾਂ ਕੋਈ ਉਸ ਲਈ ਪੂਰੀ ਫਬਦੀ ਨਹੀਂ।
ਵਿਚ ਇਤਹਾਸ ਮਿਸਾਲ ਕੋਈ ਭੀ ਲਭਦੀ ਨਹੀਂ।

ਦੰਗ ਰਹਿ ਗਈ ਲੁਕਾਈ ਏ।
ਕਿਵੇਂ ਵਰਿਆਮਾਂ ਉਹਦਿਆਂ, ਜੱਫੀ ਤੋਪਾਂ ਨਾਲ ਪਾਈ ਏ।

ਗਊ ਗਰੀਬ ਦੇ ਉਸਨੇ, ਕਸ਼ਟ ਨਿਵਾਰ ਦਿਤੇ।
ਡੁਬਦੇ ਬੇੜੇ ਦੇਸ਼ ਵਾਲੇ, ਉਸ ਤਾਰ ਦਿਤੇ।
ਜਾਣੇ ਕੁਲ ਜ਼ਮਾਨਾ ਏਂ।
ਏਹੋ ਜੇਹਾ ਜਗ ਦੇ ਉਤੇ, ਨਾ ਕੋਈ ਆਇਆ, ਨਾ ਹੀ ਆਣਾ ਏ।

ਉਸਨੇ ਭਾਰਤ ਦੀ ਬਦਲੀ ਤਸਵੀਰ ਹੈ।
ਸ਼ਾਹਾਂ ਦਾ ਉਹ ਸ਼ਾਹ ਹੈ, ਮਗਰ ਫ਼ਕੀਰ ਹੈ।
ਉਹਨੇ ਬਿਗੜੀ ਬਣਾਈ ਏ।
ਧੰਨ ਚੀਨੀ ਵਾਲਾ ਪਾਤਸ਼ਾਹ, ਧੰਨ ਉਸਦੀ ਕਮਾਈ ਏ।

ਛਡ ਕੇ ਦੇਸ਼, ਪ੍ਰਦੇਸੀਂ ਡੇਰੇ ਲਾਏ ਨੇ।
ਰਾਮ ਵਾਂਗ ਬਨਬਾਸ ਦੇ ਕਸ਼ਟ ਉਠਾਏ ਨੇ।
ਦੁਖ ਹਸ ਹਸ ਸਹਿਣਾ ਏ।
ਯਾਰੜੇ ਦਾ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਿਣਾ ਏ।

ਦਿਲ ਵਿਚ ਸਾਨੂੰ ਨਿਸਚਾ ਹੈ, ਉਹ ਆਵੇਗਾ।
ਖ਼ੈਰ ਦੀਦ ਦੀ ਸਾਡੀ ਝੋਲੀ ਪਾਵੇਗਾ।
ਸਾਨੂੰ ਓਸੇ ਦਾ ਸਹਾਰਾ ਏ।
ਵਿਚ ਜਗਜੀਤ ਗੁਰੂ, ਸਾਨੂੰ ਓਸੇ ਦਾ ਨਜ਼ਾਰਾ ਏ।

ਆਓ 'ਰਤਨ' ਅਜ ਧੰਨ ਧੰਨ ਸਾਰੇ ਬੋਲ ਲਈਏ।
ਭੈਣੀ ਵਾਲੇ ਦੇ ਚਰਨੀਂ, ਚਿਤ ਜੋੜ ਲਈਏ।

⌘ ⌘ ⌘

## ਦਾਤਿਆ ਓ ਭੈਣੀ ਵਾਲਿਆ

ਤੇਰੇ ਨਾਮ ਦੀ ਮੈਂ ਮਸਤਾਨੀ, ਦਾਤਿਆ ਓ ਭੈਣੀ ਵਾਲਿਆ।
ਡਿਠਾ ਜਗ ਤੇ ਨਾ ਕੋਈ ਤੇਰਾ ਸਾਨੀ, ਦਾਤਿਆ ਓ ਭੈਣੀ ਵਾਲਿਆ।

ਸ਼ਾਹਾਂ ਦਾ ਤੂੰ ਸ਼ਾਹ, ਤੇ ਫ਼ਕੀਰਾਂ ਦਾ ਫ਼ਕੀਰ ਤੂੰ।
ਰਾਜਾ ਵੀ ਤੂੰ, ਯੋਗੀ ਵੀ ਤੂੰ, ਪੀਰਾਂ ਦਾ ਵੀ ਪੀਰ ਤੂੰ।
ਤੇਰੀ ਕੇਹੜੀ ਕੇਹੜੀ ਦਸਾਂ ਮੈਂ ਨਿਸ਼ਾਨੀ, ਦਾਤਿਆ ਓ ਭੈਣੀ ਵਾਲਿਆ
ਤੇਰੇ ਨਾਮ ਦੀ ਮੈਂ ਮਸਤਾਨੀ, ਦਾਤਿਆ ਓ ਭੈਣੀ ਵਾਲਿਆ।

ਮੇਹਰਾਂ ਵਾਲੀ ਝੜੀ ਲਾਈ, ਮਿਠਾ ਮਿਠਾ ਬੋਲਕੇ।
ਵੰਡਿਆ ਏ ਨਾਮ ਦਾ, ਖ਼ਜ਼ਾਨਾ ਸਾਰਾ ਖੋਲ ਕੇ।
ਕੋਈ ਲਭਦਾ ਨਾ ਤੇਰੇ ਜਿਹਾ ਦਾਨੀ, ਦਾਤਿਆ ਓ ਭੈਣੀ ਵਾਲਿਆ।
ਤੇਰੇ ਨਾਮ ਦੀ ਮੈਂ ਮਸਤਾਨੀ, ਦਾਤਿਆ ਓ ਭੈਣੀ ਵਾਲਿਆ।

ਜਗ ਤੈਨੂੰ ਨਿਉਂਦਾ, ਲੁਕਾਈ ਤੈਨੂੰ ਪੂਜਦੀ।
ਗਲ ਕੀ ਕਿ ਸਾਰੀ ਹੀ, ਖ਼ੁਦਾਈ ਤੈਨੂੰ ਪੂਜਦੀ।
ਸਾਰੀ ਦੁਨੀਆ ਹੈ, ਤੇਰੀ ਹੀ ਦੀਵਾਨੀ, ਦਾਤਿਆ ਓ ਭੈਣੀ ਵਾਲਿਆ।
ਤੇਰੇ ਨਾਮ ਦੀ ਮੈਂ ਮਸਤਾਨੀ, ਦਾਤਿਆ ਓ ਭੈਣੀ ਵਾਲਿਆ।

ਮਨ ਨੀਵਾਂ ਮਤ ਉਚੀ, ਏਹੋ ਹੈ ਸਿਖਾਇਆ ਤੂੰ।
ਬੰਦਗੀ 'ਚ ਜ਼ਿੰਦਗੀ ਹੈ, ਸਬਕ ਪੜ੍ਹਾਇਆ ਤੂੰ।
ਤੇਰੀ ਅਮਰ ਹੈ ਜਗ ਤੇ ਕਹਾਣੀ, ਦਾਤਿਆ ਓ ਭੈਣੀ ਵਾਲਿਆ।
ਤੇਰੇ ਨਾਮ ਦੀ ਮੈਂ ਮਸਤਾਨੀ, ਦਾਤਿਆ ਓ ਭੈਣੀ ਵਾਲਿਆ।

ਦਿਲ 'ਚ ਵਸਾਇਆ ਜਿਸਨੇ ਤੇਰੀ ਤਸਵੀਰ ਨੂੰ।
ਦਿਤਾ ਤੂੰ ਸੰਵਾਰ 'ਰਤਨ', ਉਹਦੀ ਤਕਦੀਰ ਨੂੰ।
ਮੇਰੀ ਕਰਦੇ ਸਫ਼ਲ ਜ਼ਿੰਦਗਾਨੀ, ਦਾਤਿਆ ਓ ਭੈਣੀ ਵਾਲਿਆ।
ਤੇਰੇ ਨਾਮ ਦੀ ਮੈਂ ਮਸਤਾਨੀ, ਦਾਤਿਆ ਓ ਭੈਣੀ ਵਾਲਿਆ।

⌘ ⌘ ⌘

# ਭੈਣੀ ਵਿਚ ਚੰਨ ਚੜਿਆ

(ਜਨਮ ਦਿਨ ਲਈ)

ਭੈਣੀ ਵਿਚ ਚੰਨ ਚੜ੍ਹਿਆ,
ਸਦਾ ਕੌਰ ਮਾਤਾ ਲਵੇ ਪਈ ਵਧਾਈਆਂ।
ਕਿ ਪਾਪਾਂ ਦਾ ਹਨੇਰਾ ਮਿਟਿਆ,
ਸਾਰੇ ਜਗ ਵਿਚ ਹੋਈਆਂ ਰੁਸ਼ਨਾਈਆਂ।

ਮਹੀਨਾ ਮਾਘ ਭਾਗਾਂ ਭਰਿਆ,
ਰਬੀ ਰੂਪ ਅਜ ਲਿਆ ਅਵਤਾਰ।
ਜੀਹਨੇ ਸੰਸਾਰ ਰਚਿਆ,
ਅਜ ਆ ਗਿਆ ਏ ਵਿਚ ਸੰਸਾਰ।
ਕਿ ਝੂਮਦੀ ਬਸੰਤ ਆ ਗਈ,
ਖ਼ਿਜ਼ਾਂ ਗਈ ਤੇ ਬਹਾਰਾਂ ਅਜ ਆਈਆਂ।
ਕਿ ਭੈਣੀ ਵਿਚ ਚੰਨ ਚੜ੍ਹਿਆ ...
ਸਦਾ ਕੌਰ ਅਜ ਲਵੇ ਪਈ ਵਧਾਈਆਂ

ਧਰਤੀ ਦੇ ਏਸ ਚੰਨ ਨੂੰ,
ਚੰਨ ਅਰਸ਼ਾਂ ਦਾ ਤਕ ਸ਼ਰਮਾਏ।
ਉਹ ਚੰਨ ਏਸੇ ਲੋਕ ਲਈ,
(ਪਰ) ਤਿੰਨਾਂ ਲੋਕਾਂ ਵਿਚ ਲੋਅ ਏਹਦੀ ਜਾਏ।
ਕਿ ਰਾਮ ਵਿਚ ਖ਼ੁਦਾ ਵੇਖ ਕੇ,
ਵਾਰੀ ਜਾਂਦੀਆਂ ਨੇ ਏਹਦੇ ਤੋਂ ਖ਼ੁਦਾਈਆਂ।
ਕਿ ਭੈਣੀ ਵਿਚ ਚੰਨ ਚੜ੍ਹਿਆ ...
ਸਦਾ ਕੌਰ ਅਜ ਲਵੇ ਪਈ ਵਧਾਈਆਂ

ਸੁਖਾਂ ਦਾ ਭੰਡਾਰ ਆ ਗਿਆ,
ਦੁਖ ਦੁਖੀਆਂ ਦੇ ਏਸ ਨੇ ਮਿਟਾਣੇ,
ਦੇਸ ਲਈ ਘਾਲਾਂ ਘਾਲ ਕੇ,
ਏਹਨੇ ਸੰਗਲ ਗੁਲਾਮੀ ਵਾਲੇ ਲਾਹਣੇ।

ਕਿ ਐਸਾ ਇਹ ਫ਼ਕੀਰ ਆ ਗਿਆ,
ਜਿਸਦੇ ਚੁੰਮਣੇ ਨੇ ਪੈਰ ਸ਼ਹਿਨਸ਼ਾਹੀਆਂ।
ਕਿ ਭੈਣੀ ਵਿਚ ਚੰਨ ਚੜ੍ਹਿਆ
ਸਦਾ ਕੌਰ ਅਜ ਲਵੇ ਪਈ ਵਧਾਈਆਂ

ਲਾਲ ਪਿਤਾ ਜੱਸਾ ਸਿੰਘ ਦਾ,
ਸਾਰੇ ਜਗ ਦਾ ਪਿਤਾ ਬਣ ਆਇਆ।
ਭਰ ਭਰ ਵੰਡੂ ਝੋਲੀਆਂ,
ਜੇਹੜਾ ਨਾਮ ਦਾ ਖ਼ਜ਼ਾਨਾ ਇਹ ਲਿਆਇਆ।
ਕਿ ਪੂਜੇਗੀ ਲੁਕਾਈ ਏਸ ਨੂੰ
'ਰਤਨ' ਵੇਖ ਵੇਖ ਏਹਦੀਆਂ ਕਮਾਈਆਂ।
ਕਿ ਭੈਣੀ ਵਿਚ ਚੰਨ ਚੜ੍ਹਿਆ,
ਸਦਾ ਕੌਰ ਅਜ ਲਵੇ ਪਈ ਵਧਾਈਆਂ
ਕਿ ਪਾਪਾਂ ਦਾ ਹਨੇਰਾ ਮਿਟਿਆ,
ਸਾਰੇ ਜਗ ਵਿਚ ਹੋਈਆਂ ਰੁਸ਼ਨਾਈਆਂ।

⌘ ⌘ ⌘

## ਜੇ ਭਾਰਤ ਵਿਚ ਅਵਤਾਰ ਨਾ ਹੁੰਦਾ

ਰਾਮ ਸਿੰਘ ਮੇਰੇ ਸਤਿਗੁਰ ਦਾ ਜੇ,
ਭਾਰਤ ਵਿਚ ਅਵਤਾਰ ਨਾ ਹੁੰਦਾ।
ਚੜ੍ਹਦੇ ਹੋਰ ਤੂਫ਼ਾਨ ਜ਼ੁਲਮ ਦੇ,
ਧਰਮ ਦਾ ਬੇੜਾ ਪਾਰ ਨਾ ਹੁੰਦਾ।

ਗੋਰਿਆਂ ਵਿਚ ਹਨੇਰੇ ਸੁਟਿਆ,
ਦੇਸ਼ ਦੀਆਂ ਤਕਦੀਰਾਂ ਨੂੰ।
ਸੋਹਣਾ ਦੇਸ਼ ਗੁਲਾਮ ਸੀ ਕੀਤਾ,
ਪਾ ਕੇ ਜਬਰ ਜ਼ੰਜੀਰਾਂ ਨੂੰ।
ਜੇ ਨਾ ਆਉਂਦਾ, ਆਜ਼ਾਦੀ ਦਾ,
ਖਿੜਿਆ ਇਹ ਗੁਲਜ਼ਾਰ ਨਾ ਹੁੰਦਾ।
ਚੜ੍ਹਦੇ ਹੋਰ ਤੂਫ਼ਾਨ ਜ਼ੁਲਮ ਦੇ,
ਧਰਮ ਦਾ ਬੇੜਾ ਪਾਰ ਨਾ ਹੁੰਦਾ।

ਰਿਸ਼ੀਆਂ ਦੀ ਧਰਤੀ ਤੇ ਆ ਗਏ,
ਘਾਤਕ ਗਊ ਨਿਮਾਣੀ ਦੇ।
ਗਊ ਗਰੀਬ ਦਾ ਖ਼ੂਨ ਡੁਲ੍ਹਿਆ,
ਵਿਚ ਗੰਗਾ ਦੇ ਪਾਣੀ ਦੇ।
ਦਇਆ ਧਰਮ ਦੋਵੇਂ ਡੁਬ ਜਾਂਦੇ,
ਜੇ ਉਹ ਤਾਰਨਹਾਰ ਨਾ ਹੁੰਦਾ।
ਚੜ੍ਹਦੇ ਹੋਰ ਤੂਫ਼ਾਨ ਜ਼ੁਲਮ ਦੇ,
ਧਰਮ ਦਾ ਬੇੜਾ ਪਾਰ ਨਾ ਹੁੰਦਾ।

ਅਣਖ ਦੇ ਤੋਪੇ ਤੋੜਨ ਖ਼ਾਤਰ,
ਤੋਪਾਂ ਗਈਆਂ ਚਲਾਈਆਂ ਸਨ।
ਉਸ ਦੇ ਵਰਿਆਮਾਂ ਨੇ ਤੋਪਾਂ,
ਲਈਆਂ ਸਮਝ ਹਵਾਈਆਂ ਸਨ।

ਲੁਟਿਆ ਜਾਂਦਾ ਅਣਖ ਖ਼ਜ਼ਾਨਾ,
ਜੇ ਉਹ ਪਹਿਰੇਦਾਰ ਨਾ ਹੁੰਦਾ।
ਚੜ੍ਹਦੇ ਹੋਰ ਤੂਫ਼ਾਨ ਜ਼ੁਲਮ ਦੇ,
ਧਰਮ ਦਾ ਬੇੜਾ ਪਾਰ ਨਾ ਹੁੰਦਾ।

ਜਲਾਵਤਨ ਹੋਏ ਵਤਨ ਦੀ ਖ਼ਾਤਰ,
ਯਾਦ ਵਤਨ ਦੇ ਕੋਲ ਰਹੀ।
ਆਵੇਗਾ ਫਿਰ ਵਤਨ ਦੇ ਅੰਦਰ,
ਵਤਨ ਦੀ ਮਿਟੀ ਬੋਲ ਰਹੀ।
ਜਗ ਨੂੰ 'ਰਤਨ' ਜੇ ਰਾਹ ਨਾ ਦਸਦਾ,
ਰਾਹ ਤਕਦਾ ਸੰਸਾਰ ਦਾ ਹੁੰਦਾ।
ਚੜ੍ਹਦੇ ਹੋਰ ਤੂਫ਼ਾਨ ਜ਼ੁਲਮ ਦੇ,
ਧਰਮ ਦਾ ਬੇੜਾ ਪਾਰ ਨਾ ਹੁੰਦਾ।

ਚੀਨੀ ਵਾਲੇ ਸਤਿਗੁਰ ਦਾ ਜੇ
ਭਾਰਤ ਵਿਚ ਅਵਤਾਰ ਨਾ ਹੁੰਦਾ।
ਚੜ੍ਹਦੇ ਹੋਰ ਤੂਫ਼ਾਨ ਜ਼ੁਲਮ ਦੇ,
ਧਰਮ ਦਾ ਬੇੜਾ ਪਾਰ ਨਾ ਹੁੰਦਾ।

⌘ ⌘ ⌘

## ਦੋ-ਤੁਕੀਆਂ

ਤਾਰੇ ਜਿਵੇਂ ਨਹੀਂ ਅਰਸ਼ ਦੇ ਗਿਣੇ ਜਾਂਦੇ,
ਉਸਦੇ ਤਾਰੇ ਭੀ ਏਦਾਂ ਨਹੀਂ ਗਿਣੇ ਜਾਂਦੇ।
ਚਰਚੇ ਉਸਦੇ ਉਪਕਾਰਾਂ ਦੇ ਬੜੇ ਲੰਮੇ,
ਮੈਥੋਂ ਕਲਮ ਦੇ ਨਾਲ ਨਹੀਂ ਮਿਣੇ ਜਾਂਦੇ।

ਉਸ ਜੀਵ ਦੇ ਭਾਗ ਤੂੰ ਫੇਰ ਦਿਤੇ,
ਫੇਰਾ ਪੈ ਗਿਆ ਜੀਹਦਾ ਦੁਆਰ ਤੇਰੇ।
ਉਸਦੇ ਨੈਣਾਂ ਵਿਚ ਨਾਮ ਖ਼ੁਮਾਰੀਆਂ ਨੇ,
ਨਸ਼ਾ ਚਾੜ੍ਹਿਆ ਜਿਹਨੂੰ ਪਿਆਰ ਤੇਰੇ।

ਤੁਸਾਂ ਮੇਹਰ ਦਾ ਫੇਰਿਆ ਹਥ ਜਿਥੇ,
ਉਥੇ ਪਿਆਰ ਦੀ ਜੋਤ ਸੀ ਜਗ ਪੈਂਦੀ।
ਤੇਰੇ ਮਿਠੜੇ ਬੋਲਾਂ ਤੋਂ ਜਾਵਾਂ ਸਦਕੇ,
ਹੈਂਸੀ ਝੜੀ ਪਿਆਰ ਦੀ ਲਗ ਪੈਂਦੀ।

ਰਾਮ ਸਿੰਘ ਸਤਿਗੁਰ, ਰਾਮ ਰੂਪ ਬਣਕੇ,
ਦਰ ਤੇ ਆਇਆਂ ਦੀ ਬਿਗੜੀ ਸੰਵਾਰਦੇ ਨੇ।
ਦਿਲੋਂ ਡੋਲਿਆਂ ਨੂੰ ਕਰ ਅਡੋਲ ਦੇਂਦੇਂ,
ਦੁਖੀ ਦੀਨਾਂ ਦਾ ਦਰਦ ਨਿਵਾਰਦੇ ਨੇ।

ਜੇਹੜੇ ਆਸ ਲੈ ਕੇ ਦਰ ਤੇ ਆਂਵਦੇ ਨੇ,
ਉਹ ਤਾਂ ਕਦੀ ਵੀ ਨਹੀਂ ਨਿਰਾਸ ਰਹਿੰਦੇ।
ਸਾਡੀ ਨਜ਼ਰ ਤੋਂ ਦੂਰ ਹੋ ਤੁਸੀਂ ਭਾਂਵੇਂ,
ਐਪਰ ਸੇਵਕਾਂ ਦੇ ਸਦਾ ਪਾਸ ਰਹਿੰਦੇ।

ਨੂਰੀ ਜੋਤ ਦਾਤਾ, ਚੀਨੀ ਵਾਲਾ ਪ੍ਰੀਤਮ,
ਤਨ ਮਨ ਦੇ ਰੋਗ ਮਿਟਾਂਵਦਾ ਏ।
ਉਸਦੇ ਦਰ ਤੇ ਆਵੇ ਜੋ ਦੁਖ ਲੈ ਕੇ,
ਸੁਖਾਂ ਨਾਲ ਝੋਲੀ ਭਰ ਕੇ ਜਾਂਵਦਾ ਏ।

⌘ ⌘ ⌘

ਖਿੜਿਆ ਹੋਇਆ ਇਹ ਰਾਮ ਦਾ ਬਾਗ ਸੋਹਣਾ,
ਦੂਰ ਦੂਰ ਜੋ ਮਹਿਕ ਖਿੰਡਾਈ ਜਾਵੇ।
ਪਿਆਸ ਪਿਆਸਿਆਂ ਦੀ ਇਹ ਮਿਟਾਈ ਜਾਵੇ,
ਨਾਮ ਬਾਣੀ ਦੇ ਛਟੇ ਵਰਤਾਈ ਜਾਵੇ।

ਰਾਮ ਹਰੀ ਵਿਚ ਭੇਦ ਨਾ ਕੋਈ ਜਾਣੇ,
ਤੇ ਪ੍ਰਤਾਪ ਵਿਚ ਓਹੋ ਤਸਵੀਰ ਦਿਸੇ।
ਜਿਤਦਾ ਮਨਾਂ ਨੂੰ ਦਿਸੇ ਜਗਜੀਤ ਸੋਹਣਾ,
ਇਹਦੇ ਹਥਾਂ ਵਿਚ ਸਾਡੀ ਤਕਦੀਰ ਦਿਸੇ।

ਰਖੀ ਉਹੀ ਮਰਯਾਦਾ ਸੁਰਜੀਤ ਇਸਨੇ,
ਭੁਲੇ ਭਟਕਿਆਂ ਨੂੰ ਰਾਹੇ ਪਾਈ ਜਾਵੇ।
ਭਜਨ ਬੰਦਗੀ ਸੇਵਾ ਤੇ ਸਾਦਗੀ ਦਾ,
ਸਾਰੇ ਜਗ ਨੂੰ ਮਾਰਗ ਦਿਖਾਈ ਜਾਵੇ।

ਸੜਦੇ ਜਗਤ ਵਿਚ ਠੰਡ ਵਰਤਾ ਰਿਹਾ ਏ,
ਸਤਿਸੰਗ ਦੀ ਸਦਾ ਫੁਹਾਰ ਵਸੇ।
ਏਸ ਦਰ 'ਤੇ ਸੀਸ ਨਿਵਾਏ ਜੇਹੜਾ,
'ਰਤਨ' ਨਾਲ ਖ਼ੁਸ਼ੀਆਂ ਵਿਚ ਸੰਸਾਰ ਵਸੇ।

⌘ ⌘ ⌘

## ਜਗ ਵਿਚ ਹੋਇਆ ਚਾਨਣਾ

ਜਗ ਵਿਚ ਹੋਇਆ ਚਾਨਣਾ,
ਰਬ ਬੰਦੇ ਦੇ ਰੂਪ ਵਿਚ ਆਇਆ।
ਰਾਮ ਸਿੰਘ ਰਾਮ ਰੂਪ ਨੇ,
ਸਭ ਪਾਪ ਹਨੇਰ ਮਿਟਾਇਆ।

ਜਗ ਤੇ ਬਹਾਰਾਂ ਆ ਗਈਆਂ,
ਖਿੜੇ ਫੁਲ ਅਤੇ ਹਸ ਪਈਆਂ ਕਲੀਆਂ।
ਗਿਠ ਗਿਠ ਹੋਈਆਂ ਉਚੀਆਂ,
ਤਦ ਭੈਣੀ ਸਾਹਿਬ ਦੀਆਂ ਗਲੀਆਂ।
ਖਿੜੇ ਫੁਲ ਭੌਰੇ ਹਸ ਪਏ,
ਫੇਰਾ ਮਾਲੀ ਨੇ ਚਮਨ ਵਿਚ ਪਾਇਆ
ਰਾਮ ਰੂਪ ਰਾਮ ਸਿੰਘ ਨੇ,
ਸਭ ਪਾਪ ਹਨੇਰ ਮਿਟਾਇਆ।

ਸਾਂਝਾ ਸੀ ਉਹ ਸਾਰਿਆਂ ਦਾ,
ਉਹਨੂੰ ਜਾਣਦਾ ਏ, ਕੁਲ ਜ਼ਮਾਨਾ।
ਨਾਮ ਅਤੇ ਭਗਤੀ ਦਾ,
ਉਹਨੇ ਭਰ ਭਰ ਵੰਡਿਆ ਖ਼ਜ਼ਾਨਾ।
ਭੁਲੇ ਸੰਸਾਰੀ ਜੀਵਾਂ ਨੂੰ,
ਉਹਨੇ ਸਚ ਵਾਲਾ ਮਾਰਗ ਦਿਖਾਇਆ
ਰਾਮ ਸਿੰਘ ਰਾਮ ਰੂਪ ਨੇ,
ਸਭ ਪਾਪ ਹਨੇਰ ਮਿਟਾਇਆ।

ਦੇਸ਼ ਵਾਲੀ ਸੁਤੀ ਅਣਖ ਨੂੰ,
ਉਹਨੇ ਟੁੰਬ ਕੇ ਸੀ ਫੇਰ ਜਗਾਇਆ।
ਤੋਪਾਂ ਸਾਹਵੇਂ ਉਡੇ ਸੂਰਮੇਂ,
ਉਹਨੇ ਗਊ ਤੇ ਗਰੀਬ ਨੂੰ ਬਚਾਇਆ।
ਨਵੇਂ ਨਵੇਂ ਪਾਏ ਪੂਰਨੇ,
ਤੇ ਆਜ਼ਾਦੀ ਵਾਲਾ ਦੀਪ ਜਲਾਇਆ।
ਰਾਮ ਸਿੰਘ ਰਾਮ ਰੂਪ ਨੇ,
ਸਭ ਪਾਪ ਹਨੇਰ ਮਿਟਾਇਆ।

ਤੇਰੀਆਂ ਕਮਾਈਆਂ ਧੰਨ ਨੇ,
ਦੇਂਦਾ ਪਿਆ ਇਤਹਾਸ ਗਵਾਹੀ।
ਨੌਂ ਖੰਡ ਪ੍ਰਿਥਮੀ ਵਿਚ,
'ਰਤਨ' ਅਮਰ ਉਹਦੀ ਪਾਤਸ਼ਾਹੀ।
ਕਟੀ ਗਈ ਚੁਰਾਸੀ ਉਸਦੀ,
ਜੀਹਨੇ ਨਾਮ ਉਹਦਾ ਮਨ 'ਚ ਵਸਾਇਆ।
ਜਗ ਵਿਚ ਹੋਇਆ ਚਾਨਣਾ,
ਰਬ ਬੰਦੇ ਦੇ ਰੂਪ ਵਿਚ ਆਇਆ।
ਰਾਮ ਸਿੰਘ ਰਾਮ ਰੂਪ ਨੇ
ਸਭ ਪਾਪ ਹਨੇਰ ਮਿਟਾਇਆ।

⌘ ⌘ ⌘

# ਸਾਨੂੰ ਕਿਓਂ ਨਾ ਤਾਰੇਗਾ

ਦਾਤਾ ਮੇਰਾ ਸੇਵਕਾਂ ਪਿਆਰਿਆਂ ਨੂੰ ਤਾਰਦਾ।
ਸਾਨੂੰ ਕਿਓਂ ਨਾ ਤਾਰੇਗਾ, ਜੋ ਸਾਰਿਆਂ ਨੂੰ ਤਾਰਦਾ।

ਮੈਂ ਤਾਂ ਚੀਨੀ ਵਾਲੇ ਦੇ ਹਾਂ, ਗੀਤ ਸਦਾ ਗਾਂਵਦਾ।
ਮੈਂ ਤੇ ਉਹਦੇ ਨਾਮ ਵਾਲੀ, ਮਾਲਾ ਵੀ ਧਿਆਂਵਦਾ।
ਉਹਤੇ ਵਡੇ ਵਡੇ ਹਤਿਆਰਿਆਂ ਨੂੰ ਤਾਰਦਾ।
ਮੈਨੂੰ ਕਿਓਂ ਨਾ ਤਾਰੇਗਾ ਜੋ ਸਾਰਿਆਂ ਨੂੰ ਤਾਰਦਾ।

ਓਸ ਬਿਨਾ ਕੇਹੜਾ ਸਾਨੂੰ, ਜਗ ਤੇ ਪਿਆਰਾ ਏ।
ਐਥੇ ਓਥੇ ਦੋਹਾਂ ਥਾਈਂ, ਓਸੇ ਦਾ ਸਹਾਰਾ ਏ।
ਜੇਹੜਾ ਬੇਸਹਾਰਿਆਂ ਬੇਚਾਰਿਆਂ ਨੂੰ ਤਾਰਦਾ।
ਸਾਨੂੰ ਕਿਓਂ ਨਾ ਤਾਰੇਗਾ, ਜੋ ਸਾਰਿਆਂ ਨੂੰ ਤਾਰਦਾ।

ਜੇਹੜਾ ਉਹਦੇ ਨਾਮ ਦਾ ਸਹਾਰਾ ਲੈ ਕੇ ਚਲਿਆ।
ਉਹ ਬੇੜੀ ਵਿਚ ਨਾਲ ਹੀ, ਕਿਨਾਰਾ ਲੈ ਕੇ ਚਲਿਆ।
ਉਹ ਜ਼ਿੰਦਗੀ ਦੀ ਖੇਡ ਵਿਚ, ਹਾਰਿਆਂ ਨੂੰ ਤਾਰਦਾ।
ਸਾਨੂੰ ਕਿਓਂ ਨਾ ਤਾਰੇਗਾ, ਜੋ ਸਾਰਿਆਂ ਨੂੰ ਤਾਰਦਾ।

ਗੁਰਾਂ ਵਲੋਂ ਸੇਵਕਾ, ਤੂੰ ਮੁਖ ਕਾਹਨੂੰ ਫੇਰਿਆ।
ਭਾਂਵੇਂ ਹੋਵੇ ਦੁਖਾਂ ਤੇ ਮੁਸੀਬਤਾਂ ਨੇ ਘੇਰਿਆ।
ਦਾਤਾ ਮੇਰਾ ਦੁਖਾਂ ਦਿਆਂ ਮਾਰਿਆਂ ਨੂੰ ਤਾਰਦਾ।
ਤੈਨੂੰ ਕਿਓਂ ਨਾ ਤਾਰੇਗਾ, ਜੋ ਸਾਰਿਆਂ ਨੂੰ ਤਾਰਦਾ।

'ਰਤਨ' ਕਦੇ ਸਮਾਂ ਉਹ ਲਿਆਵੇ ਸਚਾ ਪਾਤਸ਼ਾਹ।
ਦਰਸ ਦੇ ਕੇ ਸਾਨੂੰ ਗਲ ਲਾਵੇ ਸੱਚਾ ਪਾਤਸ਼ਾਹ।
ਚੀਨੀ ਉਤੇ ਆਵੇ, ਸੰਸਾਰ ਤਾਈਂ ਤਾਰਦਾ।
ਸਾਨੂੰ ਕਿਓਂ ਨਾ ਤਾਰੇਗਾ, ਜੋ ਸਾਰਿਆਂ ਨੂੰ ਤਾਰਦਾ।

⌘ ⌘ ⌘

# ਤੇਰੀ ਤਸਵੀਰ

ਵਸ ਗਈ ਮਨ ਮੇਰੇ ਤੇਰੀ ਤਸਵੀਰ ਹੋ।
ਮਿਲ ਗਈ ਮੈਨੂੰ, ਦੋ ਜਹਾਨਾਂ ਦੀ ਜਾਗੀਰ ਹੋ।

ਮਾਘ ਦਾ ਮਹੀਨਾ, ਖਿਤ ਪੰਚਮੀ ਨੂੰ ਆਏ ਨੇ।
ਸੁਤੇ ਹੋਏ ਦੇਸ਼ ਵਾਲੇ, ਭਾਗ ਆ ਜਗਾਏ ਨੇ।
ਕਟਣ ਗੁਲਾਮੀ ਵਾਲੀ, ਆਏ ਸੀ ਜ਼ੰਜੀਰ ਹੋ
ਵਸ ਗਈ ਮਨ ਮੇਰੇ ਤੇਰੀ ਤਸਵੀਰ ਹੋ।
ਰੂਹ ਐਸੀ ਫੂਕੀ ਕਿ ਦੀਵਾਨੇ ਲਖਾਂ ਹੋ ਗਏ।
ਦੇਸ਼ ਵਾਲੀ ਸ਼ਮਾਂ ਦੇ, ਪ੍ਰਵਾਨੇ ਲਖਾਂ ਹੋ ਗਏ।
ਤੋਪਾਂ ਸਾਹਵੇਂ ਉਡ ਗਏ, ਕਈ ਵਰਿਆਮ ਸੂਰਬੀਰ ਹੋ।
ਵਸ ਗਈ ਮਨ ਮੇਰੇ ਤੇਰੀ ਤਸਵੀਰ ਹੋ।
ਜਿੰਨੇ ਤੈਨੂੰ ਵੇਖਿਆ, ਬਸ ਤੇਰਾ ਹੀ ਉਹ ਹੋ ਗਿਆ।
ਤੇਰੀ ਮਾਲਾ ਵਿਚ ਦਾਤਾ, ਮੋਤੀ ਬਣ ਪਰੋ ਗਿਆ।
ਖ਼ਾਲੀ ਨਹੀਂ ਸੀ ਜਾਂਦਾ, ਤੇਰੇ ਨੈਣਾਂ ਵਾਲਾ ਤੀਰ ਹੋ।
ਵਸ ਗਈ ਮਨ ਮੇਰੇ ਤੇਰੀ ਤਸਵੀਰ ਹੋ।
ਆ ਜਾ ਚੀਨੀ ਵਾਲਿਆ, ਉਡੀਕਾਂ ਸਾਨੂੰ ਤੇਰੀਆਂ।
ਭਾਰਤ ਮਾਂ ਦਾ ਦਿਲ ਪਿਆ, ਖਾਵੇ ਘੁੰਮਣ ਘੇਰੀਆਂ।
ਆ ਜਾ ਤੇ ਬਦਲ ਜਾ ਆਕੇ, ਸਾਡੀ ਤਕਦੀਰ ਹੋ।
ਵਸ ਗਈ ਮਨ ਮੇਰੇ ਤੇਰੀ ਤਸਵੀਰ ਹੋ।
ਜਦ ਤਾਂ ਤੂੰ ਗਿਓਂ ਦਾਤਾ, ਆਸਾਂ ਅਸਾਂ ਲਾਈਆਂ ਹੋਈਆਂ।
ਤੇਰੇ ਰਾਹਾਂ ਉਤੇ 'ਰਤਨ' ਅਖੀਆਂ ਵਿਛਾਈਆਂ ਹੋਈਆਂ।
ਇਕ ਦਿਨ ਦੀਦਾਰ ਸਾਨੂੰ ਹੋਣਗੇ ਅਖੀਰ ਹੋ।
ਵਸ ਗਈ ਮਨ ਮੇਰੇ, ਤੇਰੀ ਤਸਵੀਰ ਹੋ।
ਮਿਲ ਗਈ ਮੈਨੂੰ, ਦੋ ਜਹਾਨਾਂ ਦੀ ਜਾਗੀਰ ਹੋ।



# ਗਿਆ ਤਰ ਜੋ ਸ਼ਰਨ ਤੇਰੀ ਆਇਆ

ਧੰਨ ਸਤਿਗੁਰ ਰਾਮ ਸਿੰਘ ਜੀ,
ਗਿਆ ਤਰ ਜੋ ਸ਼ਰਨ ਤੇਰੀ ਆਇਆ।
ਖੁਸ਼ੀਆਂ 'ਚ ਸਦਾ ਵਸਦਾ,
ਦਾਤਾ ਜਿੰਨੇ ਤੈਨੂੰ ਮਨ 'ਚ ਵਸਾਇਆ।

ਤੂੰ ਦਇਆ ਦਾ ਖ਼ਜ਼ਾਨਾ ਖੋਲਿਆ,
ਤੇਰਾ ਦੁਖੀਆਂ ਦੇ ਦਿਲ ਵਿਚ ਡੇਰਾ।
ਤੂੰ ਫੇਰ ਦਿਤੇ ਭਾਗ ਉਸ ਦੇ,
ਜਿਹਦਾ ਪੈ ਗਿਆ ਦੁਆਰੇ ਤੇਰੇ ਫੇਰਾ।
ਜਿੰਨੇ ਤੇਰਾ ਨਾਮ ਜਪਿਆ,
ਉਹਨੇ ਜਗ ਵਿਚ ਨਾਮ ਚਮਕਾਇਆ।
ਧੰਨ ਸਤਿਗੁਰ ਰਾਮ ਸਿੰਘ ਜੀ
ਗਿਆ ਤਰ ਜੋ ਸ਼ਰਨ ਤੇਰੀ ਆਇਆ।

ਲਖਾਂ ਉਪਕਾਰਾਂ ਵਾਲਿਆ,
ਲਖਾਂ ਭੁਲਿਆਂ ਨੂੰ ਰਾਹੇ ਤੂੰ ਸੀ ਪਾਇਆ।
ਮੇਹਰ ਵਾਲੀ ਨਿਗਾਹ ਮਾਰ ਕੇ,
ਸੁਤੀ ਕੌਮ ਤਾਂਈਂ ਤੂੰਹੀਂ ਸੀ ਜਗਾਇਆ।
ਝੋਲੀ ਭਰ ਹਾਸੇ ਲੈ ਗਿਆ,
ਤੇਰੇ ਦਰ ਤੇ ਜੋ ਅਥਰੂ ਲਿਆਇਆ।
ਧੰਨ ਸਤਿਗੁਰ ਰਾਮ ਸਿੰਘ ਜੀ
ਗਿਆ ਤਰ ਜੋ ਸ਼ਰਨ ਤੇਰੀ ਆਇਆ।

ਦੇਸ਼ ਵਾਲੇ ਦੁਖ ਵੇਖ ਕੇ,
ਤੇਰੀ ਅਖੀਆਂ 'ਚ ਪਾਣੀ ਭਰ ਆਇਆ।
ਗਊ-ਗਰੀਬ ਰਖਿਆ ਦਾ,
ਬੀੜਾ ਤੂੰ ਹੀ ਹੈਸੀ ਚੁਕ ਕੇ ਵਿਖਾਇਆ।
ਜਗਤ ਜਲੰਦੇ ਵਾਲੜਾ,
ਤੇਰੇ ਦਿਲ 'ਚ ਸੀ ਦਰਦ ਸਮਾਇਆ।
ਧੰਨ ਸਤਿਗੁਰ ਰਾਮ ਸਿੰਘ ਜੀ
ਗਿਆ ਤਰ ਜੋ ਸ਼ਰਨ ਤੇਰੀ ਆਇਆ।

ਨਾਮ ਦੀ ਖ਼ੁਮਾਰੀ ਵਾਲਿਆ,
ਤੇਰੀ ਅਖੀਆਂ ਚੋਂ ਡੁਲ੍ਹਦੀ ਸੀ ਮਸਤੀ,
ਸਦਾ ਤੇਰੇ ਪਾਸ ਰਹਿੰਦੀ ਸੀ,
ਓਸ ਪੁਰਖ ਅਕਾਲ ਦੀ ਹਸਤੀ।

ਤੈਨੂੰ ਰਾਮ ਰੂਪ ਵੇਖ ਕੇ
ਸਾਰੇ ਜਗ ਨੇ ਸੀ ਸੀਸ ਝੁਕਾਇਆ।
ਧੰਨ ਸਤਿਗੁਰ ਰਾਮ ਸਿੰਘ ਜੀ
ਗਿਆ ਤਰ ਜੋ ਸ਼ਰਨ ਤੇਰੀ ਆਇਆ।

ਦਾਤਾ ਜਿਨੂੰ ਤੇਰਾ ਆਸਰਾ,
ਬੇੜੀ ਲਗ ਜਾਂਦੀ ਓਸ ਦੀ ਕਿਨਾਰੇ।
ਸੇਵਕ ਤੂੰ ਤਾਰੇ ਜਿਤਨੇ,
ਉਨੇ ਨਹੀਂ ਅਸਮਾਨ ਉਤੇ ਤਾਰੇ।

ਲਖਾਂ ਸੁਖ ਤੈਥੋਂ ਪਾ ਲਏ
ਤੇਰਾ ਅੰਤ ਕਿਸੇ ਨਾ ਪਾਇਆ
ਧੰਨ ਸਤਿਗੁਰ ਰਾਮ ਸਿੰਘ ਜੀ
ਗਿਆ ਤਰ ਜੋ ਸ਼ਰਨ ਤੇਰੀ ਆਇਆ।

ਵੇਲ ਤੇਰੀ 'ਹਰੀ' ਰਹੇਗੀ,
ਜਗ ਉਤੇ 'ਪ੍ਰਤਾਪ' ਰਹੂ ਤੇਰਾ।
ਜੋਤ ਓਹੋ, ਜੁਗਤ ਹੈ ਓਹੀ,
'ਜਗਜੀਤ' ਵਿਚ ਵਾਸ ਰਹੂ ਤੇਰਾ।

ਜੀਹਦੇ ਵਿਚ ਤੇਰੀ ਮਹਿਕ ਹੈ
'ਰਤਨ' ਫੁਲ ਨਾ ਕਦੀ ਕੁਮਲਾਇਆ।
ਧੰਨ ਸਤਿਗੁਰ ਰਾਮ ਸਿੰਘ ਜੀ
ਗਿਆ ਤਰ ਜੋ ਸ਼ਰਨ ਤੇਰੀ ਆਇਆ।
ਖ਼ੁਸ਼ੀਆਂ 'ਚ ਸਦਾ ਵਸਦਾ,
ਦਾਤਾ ਜਿਹਨੇ ਤੈਨੂੰ ਮਨ 'ਚ ਵਸਾਇਆ।

⌘ ⌘ ⌘

# ਭਿਖਾਰੀ ਬਣਕੇ ਆਇਆ ਹਾਂ

ਤੇਰੇ ਦਰ ਤੇ ਚੀਨੀ ਵਾਲੇ,
ਪੁਜਾਰੀ ਬਣਕੇ ਆਇਆ ਹਾਂ।
ਬਖ਼ਸ਼ ਦੇ ਖਾਕ ਕਦਮਾਂ ਦੀ,
ਭਿਖਾਰੀ ਬਣਕੇ ਆਇਆ ਹਾਂ।

ਤੇਰੇ ਦਰਬਾਰ ਜੋ ਆਵੇ,
ਮੁਰਾਦਾਂ ਮਨ ਦੀਆਂ ਪਾਵੇ।
ਮੇਰੀ ਝੋਲੀ ਭੀ ਭਰ ਦਾਤਾ,
ਸੁਆਲੀ ਬਣਕੇ ਆਇਆ ਹਾਂ।
ਤੇਰੇ ਦਰ ਤੇ ਚੀਨੀ ਵਾਲੇ ...
ਭਿਖਾਰੀ ਬਣਕੇ ਆਇਆ ਹਾਂ।

ਮੈਂ ਸੁਣਿਆ ਏ ਤੇਰੇ ਦਰ ਤੇ,
ਜੋ ਹਰਦਾ ਏ, ਉਹ ਜਿਤਦਾ ਏ।
ਮੈਂ ਬਾਜ਼ੀ ਜਾਨ ਦੀ ਲਾਈ,
ਜੁਆਰੀ ਬਣਕੇ ਆਇਆ ਹਾਂ।
ਤੇਰੇ ਦਰ ਤੇ ਚੀਨੀ ਵਾਲੇ ...
ਭਿਖਾਰੀ ਬਣਕੇ ਆਇਆ ਹਾਂ।

ਤੇਰੇ ਦਰ ਨਾਮ ਦਾ ਸੌਦਾ,
ਬਿਨਾਂ ਤੋਲੇ ਹੀ ਮਿਲਨਾ ਏ।
'ਰਤਨ' ਇਹ ਸੌਦਾ ਦੇ ਮੈਨੂੰ,
ਵਪਾਰੀ ਬਣ ਕੇ ਆਇਆ ਹਾਂ।

ਤੇਰੇ ਦਰ ਤੇ ਚੀਨੀ ਵਾਲੇ,
ਪੁਜਾਰੀ ਬਣ ਕੇ ਆਇਆ ਹਾਂ,
ਬਖਸ਼ ਦੇ ਖ਼ਾਕ ਕਦਮਾਂ ਦੀ,
ਭਿਖਾਰੀ ਬਣਕੇ ਆਇਆ ਹਾਂ।

⌘ ⌘ ⌘

# ਤੇਰੇ ਵਿਚੋਂ ਰਬ ਬੋਲਦਾ

ਤੇਰੇ ਲਗਦੇ ਨੇ ਬੋਲ ਪਿਆਰੇ, ਕਿ ਤੇਰੇ ਵਿਚੋਂ ਰਬ ਬੋਲਦਾ।
ਤੇਰੇ ਨਾਮ ਦਾ ਮੈਂ ਮਸਤਾਨਾ, ਕਿ ਗੁਰੂ ਭੈਣੀ ਸਾਹਿਬ ਵਾਲਿਆ।
ਖੰਭ ਹੋਣ ਤਾਂ ਮੈਂ ਉਡਕੇ ਆਵਾਂ, ਆਕੇ ਚੁੰਮਾਂ ਚਰਨ ਤੇਰੇ।
ਇਕ ਪਲ ਜੋ ਤੇਰੇ ਦਰ ਆਇਆ, ਜ਼ਿੰਦਗੀ ਦਾ ਸੁਖ ਲੈ ਗਿਆ।
ਤੇਰਾ ਦਰ ਤਾਂ ਹੈ ਮੇਹਰਾਂ ਦਾ ਖ਼ਜ਼ਾਨਾ, ਕਿਓਂ ਨਾ ਭਰ ਲਈਏ ਝੋਲੀਆਂ।
ਤੇਰੇ ਨੈਣਾਂ ਵਿਚ ਨਾਮ ਖ਼ੁਮਾਰੀ, ਮਥੇ ਰਬੀ ਨੂਰ ਚਮਕੇ।
ਆ ਜਾ ਚਿਟੀਆਂ ਪੁਸ਼ਾਕਾਂ ਪਾ ਕੇ, ਦਾਤਿਆ ਓ ਚੀਨੀ ਵਾਲਿਆ।
ਉਹ ਤਾਂ ਸਜਣ ਸੁਆਮੀ ਮੇਰਾ, ਮਿਠੇ ਮਿਠੇ ਬੋਲ ਬੋਲਦਾ।
ਤੇਰੇ ਨਾਮ ਵਾਲੀ ਫੇਰੀ ਜਿਹਨੇ ਮਾਲਾ, ਤੂੰ ਫੇਰ ਦਿਤੇ ਭਾਗ ਓਸਦੇ।
ਉਹਦੇ ਰੋਗ ਸੋਗ ਮਿਟ ਜਾਂਦੇ, ਜੋ ਭੀ ਤੇਰੇ ਦੁਆਰ ਆ ਗਿਆ।
ਤੈਨੂੰ ਚੰਨ ਆਖਣ ਤੋਂ ਝਿਜਕਾਂ, ਚੰਨ ਨੂੰ ਤਾਂ ਗ੍ਰਹਿਣ ਲਗਦਾ।
ਕਹਿੰਦੇ ਪੌੜੀਆਂ ਸੁਵਰਗ ਨੂੰ ਲਾਈਆਂ, ਗੁਰੂ ਭੈਣੀ ਸਾਹਿਬ ਵਾਲੇ ਨੇ।
ਬੇੜੀ ਕਦੀ ਨਾ 'ਰਤਨ', ਉਹਦੀ ਡੁਬਦੀ, ਸਹਾਰਾ ਜੀਹਨੂੰ ਤੇਰੇ ਨਾਮ ਦਾ।

⌘ ⌘ ⌘

# ਜਿਥੇ ਗੁਰੂਆਂ ਦਾ ਡੇਰਾ ਏ

ਉਥੇ ਸਚ ਦਾ ਬਸੇਰਾ ਏ,
ਵਾਰੀ ਜਾਵਾਂ ਭੈਣੀ ਸਾਹਿਬ ਤੋਂ, ਜਿਥੇ ਗੁਰੂਆਂ ਦਾ ਡੇਰਾ ਏ।

ਉਹਨੇ ਬਿਗੜੀ ਬਣਾ ਲਈਏ।
ਧੂੜ ਤੇਰੇ ਚਰਨਾਂ ਦੀ, ਜਿਨੇ ਮਥੇ ਉਤੇ ਲਾ ਲਈ ਏ।

ਕੋਈ ਵਗਦਾ ਏ ਖੂਹ ਅੜੀਓ।
ਚੀਨੀ ਵਾਲਾ ਵਸੇ ਦਿਲ ਵਿਚ, ਜਿਵੇਂ ਬੁਤ ਵਿਚ ਰੂਹ ਅੜੀਓ।

ਤੇਰਾ ਨਾਮ ਧਿਆਵਾਂ ਮੈਂ,
ਤੇਰੀ ਤਸਵੀਰ ਵੇਖ ਕੇ, ਠੰਡ ਅਖੀਆਂ 'ਚ ਪਾਵਾਂ ਮੈਂ।

ਜੀਵਨ ਸਫ਼ਲ ਬਣਾ ਲਿਆ ਏ।
ਚੀਨੀ ਵਾਲੇ ਸਤਿਗੁਰ ਨੂੰ, ਜਿਨੇ ਮਨ 'ਚ ਵਸਾ ਲਿਆ ਏ।

ਉਹਨੂੰ ਹਰੀ ਦਾ ਦੀਦਾਰ ਹੋਇਆ।
ਜੇਹੜਾ ਗੁਰੂ ਹਰੀ ਸਿੰਘ ਦਾ, ਸਚੇ ਦਿਲੋਂ ਸੇਵਾਦਾਰ ਹੋਇਆ।

ਉਹਦਾ ਵਧ ਪ੍ਰਤਾਪ ਗਿਆ।
ਗੁਰੂ ਪ੍ਰਤਾਪ ਸਿੰਘ ਤੋਂ, ਜੀਹਨੇ ਨਾਮ ਵਾਲਾ ਜਾਪ ਲਿਆ।

ਉਹਨੇ ਸਭ ਕੁਝ ਪਾ ਲਿਆ ਏ।
ਗੁਰੂ ਜਗਜੀਤ ਸਿੰਘ ਨੂੰ, ਜੀਹਨੇ ਸੀਸ ਨਿਵਾ ਲਿਆ ਏ।

ਸਤਿਗੁਰਾਂ ਦਾ ਧਿਆਨ ਧਰੋ।
ਮਾਲਾ ਫੇਰੋ ਉਹਦੇ ਨਾਮ ਦੀ, ਆਇਆ ਜਗ ਉਤੇ ਸਫ਼ਲ ਕਰੋ।

ਗਲ 'ਰਤਨ' ਹੈ ਸਚ ਦਸਦਾ।
ਨਾਮ ਜਪੋ ਨਾਮਧਾਰੀਓ, ਵਿਚ ਨਾਮ ਦੇ ਹੈ ਰਬ ਵਸਦਾ।

⌘ ⌘ ⌘

## ਆਇਆ ਸੀ ਲੈ ਕੇ ਅਵਤਾਰ

ਸਤਿਗੁਰ ਉਹ ਚੀਨੀ ਵਾਲਾ, ਦੁਖੀਆਂ ਦਾ ਬਣ ਰਖਵਾਲਾ,
ਆਇਆ ਸੀ ਲੈ ਕੇ ਅਵਤਾਰ, ਆ ਗਈ ਸੀ ਜਗ ਤੇ ਬਹਾਰ।

ਲਭਦੀ ਨਾ ਏਕਤਾ ਸੀ, ਸਾਰੇ ਸੰਸਾਰ ਚੋਂ।
ਪਿਆਰ ਵਾਲੀ ਮਹਿਕ, ਉਡ ਗਈ ਗੁਲਜ਼ਾਰ ਚੋਂ।
ਕੋਈ ਨਾ ਕਢਣ ਵਾਲਾ, ਬੇੜਾ ਮੰਝਦਾਰ ਚੋਂ।
ਦੀਨ ਦਿਆਲ ਓਦੋਂ, ਬਣ ਕੇ ਅਕਾਲ ਉਦੋਂ।
ਆਇਆ ਸੀ ਲੈ ਕੇ ਅਵਤਾਰ, ਆ ਗਈ ਸੀ ਜਗ ਤੇ ਬਹਾਰ।
ਤਗੜੇ ਜਦ ਮਾੜਿਆਂ ਤਾਈਂ, ਰਖਦੇ ਅਧੀਨ ਹੈਸਨ।
ਨਿਰਧਨ ਤੇ ਨੀਵੇਂ ਜਿਸ ਦਮ, ਬਣ ਗਏ ਮਸਕੀਨ ਹੈਸਨ।
ਨਫ਼ਰਤ ਦੇ ਜਾਮ ਲੋਕੀ, ਲਗੇ ਹੋਏ ਪੀਣ ਹੈਸਨ।
ਜਬਰ ਸੀ ਜਗ ਤੇ ਛਾਇਆ, ਧਰਮੀ ਸੀ ਜਦ ਘਬਰਾਇਆ।
ਆਇਆ ਸੀ ਲੈ ਕੇ ਅਵਤਾਰ, ਆ ਗਈ ਸੀ ਜਗ ਤੇ ਬਹਾਰ।
ਪ੍ਰਬਤ ਬੁਰਿਆਈਆਂ ਵਾਲਾ, ਸਤਿਗੁਰ ਨੇ ਢਾਹਿਆ ਸੀ।
ਝੰਡਾ ਓਸ ਨੇਕੀ ਵਾਲਾ, ਜਗ ਤੇ ਝੁਲਾਇਆ ਸੀ।
ਦੂਈ ਨੂੰ ਹਿਰਦਿਆਂ ਵਿਚੋਂ, ਉਹਨੇ ਮਿਟਾਇਆ ਸੀਂ।
ਦੁਖਾਂ ਦਾ ਗਿਆ ਹਨੇਰਾ, ਸੁਖਾਂ ਦਾ ਹੋਇਆ ਸਵੇਰਾ।
ਆਇਆ ਸੀ ਲੈ ਕੇ ਅਵਤਾਰ, 'ਰਤਨ' ਜਿਸ ਤਾਰਿਆ ਸੰਸਾਰ।



# ਸੇਵਕ ਨੂੰ ਕੀ ਨਹੀਂ ਮਿਲਦਾ

ਤੇਰੇ ਦਰ ਤੋਂ ਮੇਰੇ ਸਤਿਗੁਰ, ਸੇਵਕ ਨੂੰ ਕੀ ਨਹੀਂ ਮਿਲਦਾ।
ਸਿਦਕ ਦੀ ਗਲ ਹੈ ਸਾਰੀ, ਭਗਤ ਨੂੰ ਕੀ ਨਹੀਂ ਮਿਲਦਾ।

ਜ਼ਮਾਨੇ ਦਾ ਸਤਾਇਆ, ਜੋ ਵੀ ਤੇਰੇ ਦੁਆਰੇ ਆ ਜਾਵੇ।
ਜੋ ਹੰਝੂ ਕੇਰਦਾ ਆਵੇ, ਖ਼ੁਸ਼ੀ ਝੋਲੀ 'ਚ ਭਰ ਜਾਵੇ।
ਤੇਰੇ ਚਰਨਾਂ ਦੀ ਧੂੜੀ ਜੇ, ਕੋਈ ਮਸਤਕ ਤੇ ਲਾ ਜਾਵੇ।
ਉਹ ਸੁਤੇ ਭਾਗ ਸਤਿਗੁਰ ਜੀ, ਤੇਰੇ ਦਰ ਤੋਂ ਜਗਾ ਜਾਵੇ।
ਤੂੰ ਦਾਤਾਂ ਦਾ ਹੈਂ ਭੰਡਾਰੀ, ਜਗਤ ਨੂੰ ਕੀ ਨਹੀਂ ਮਿਲਦਾ।
ਸਿਦਕ ਦੀ ਗਲ ਹੈ ਸਾਰੀ, ਭਗਤ ਨੂੰ ਕੀ ਨਹੀਂ ਮਿਲਦਾ।

ਫ਼ਕੀਰੀ ਕੋਲ ਸੀ ਤੇਰੇ, ਝੁਕੇ ਦੁਨੀਆਂ ਦੇ ਸ਼ਾਹ ਦਾਤਾ।
ਤੇਰੇ ਨੈਣਾਂ ਦੀ ਮਸਤੀ ਵਿਚ, ਮੁਹੱਬਤ ਦਾ ਨਸ਼ਾ ਦਾਤਾ।
ਤੇਰਾ ਜਿਸ ਭੇਦ ਪਾ ਲੀਤਾ, ਉਹ ਤੇਰਾ ਹੋ ਗਿਆ ਦਾਤਾ।
ਤੇਰੇ ਦਰ ਦਾ ਭਿਖਾਰੀ ਬਣ ਕੇ, ਏਹੋ ਕਹਿ ਰਿਹਾ ਦਾਤਾ।
ਹੋਈਆਂ ਸਭ ਪੂਰੀਆਂ ਆਸਾਂ, ਜਾਚਕ ਨੂੰ ਕੀ ਨਹੀਂ ਮਿਲਦਾ,
ਸਿਦਕ ਦੀ ਗਲ ਹੈ ਸਾਰੀ, ਸੇਵਕ ਨੂੰ ਕੀ ਨਹੀਂ ਮਿਲਦਾ।

ਸੁਣਾਵਾਂ ਚੋਜ ਕੀ ਤੇਰੇ, ਸੁਣਾਏ ਜਾ ਨਹੀਂ ਸਕਦੇ।
ਜਿੰਨੇ ਉਪਕਾਰ ਕੀਤੇ ਨੇ, ਗਿਣਾਏ ਜਾ ਨਹੀਂ ਸਕਦੇ।
ਜਿਵੇਂ ਤਾਰੇ ਕਿਸੇ ਮੁਠ ਵਿਚ, ਸਮਾਏ ਜਾ ਨਹੀਂ ਸਕਦੇ।
ਤੇਰੇ ਆਸ਼ਕ, ਤੇਰੇ ਦਰ ਤੋਂ, ਉਠਾਏ ਜਾ ਨਹੀਂ ਸਕਦੇ।
'ਰਤਨ' ਮਹਿਮਾਂ ਤੋਂ ਬਲਹਾਰੀ, ਜਗਤ ਨੂੰ ਕੀ ਨਹੀਂ ਮਿਲਦਾ।
ਸਿਦਕ ਦੀ ਗਲ ਹੈ ਸਾਰੀ, ਭਗਤ ਨੂੰ ਕੀ ਨਹੀਂ ਮਿਲਦਾ।

⌘ ⌘ ⌘

# ਨੀ ਮੈਨੂੰ ਦਾਤੇ ਦੇ ਦੀਦਾਰ ਨਾਲ ਰਜ ਲੈਣ ਦੇ

ਨੀ ਮੈਨੂੰ ਦਾਤੇ ਦੇ ਦੀਦਾਰ ਨਾਲ ਰਜ ਲੈਣ ਦੇ।
ਕਲ ਦੂਰ ਹੈ, ਨਜ਼ਾਰੇ ਲੁਟ ਅਜ ਲੈਣ ਦੇ।

ਗੁਰੂ ਚੀਨੀ ਵਾਲੇ ਦੇ ਮੈਂ ਗੀਤ ਅਜ ਗਾ ਲਵਾਂ।
ਮਿਠੇ ਮਿਠੇ ਬੋਲਾਂ ਨਾਲ, ਸੀਨੇ ਠੰਡ ਪਾ ਲਵਾਂ।
ਨੀ ਮੇਰੇ ਪਿਆਰ ਦੀ ਸਿਤਾਰ, ਹੋਰ ਵਜ ਲੈਣ ਦੇ।
ਨੀ ਮੈਨੂੰ ਦਾਤੇ ਦੇ ਦੀਦਾਰ ਨਾਲ ਰਜ ਲੈਣ ਦੇ।

ਦਾਤੇ ਦੀਆਂ ਅਖੀਆਂ ਚੋਂ ਮਸਤੀ ਚੁਰਾ ਲਵਾ।
ਚਰਨ ਧੂੜ ਸੁਰਮਾ, ਬਣਾ ਕੇ ਅਖੀਂ ਪਾ ਲਵਾਂ।
ਮੈਨੂੰ ਵਾਂਗ ਤੂੰ ਸੁਹਾਗਣਾਂ ਦੇ ਸਜ ਲੈਣ ਦੇ।
ਨੀ ਮੈਨੂੰ ਦਾਤੇ ਦੇ ਦੀਦਾਰ ਨਾਲ ਰਜ ਲੈਣ ਦੇ।

ਚੀਨੀ ਵਾਲਾ ਦਾਤਾ ਤਾਂ ਹੈ, ਬਖਸ਼ਨਹਾਰ ਨੀ।
ਭੁਲਾਂ ਬਖਸ਼ਾਣ ਮੈਂ ਵੀ, ਆਈ ਹਾਂ ਦੁਆਰ ਨੀ।
ਨੀ ਉਹਦੀ ਮੇਹਰਾਂ ਨਾਲ ਪੜਦੇ ਮੈਨੂੰ ਕਜ ਲੈਣ ਦੇ।
ਨੀ ਮੈਨੂੰ ਦਾਤੇ ਦੇ ਦੀਦਾਰ ਨਾਲ ਰਜ ਲੈਣ ਦੇ।

ਫੇਰਾਂ ਉਹਦੀ ਮਾਲਾ, ਮੇਰੀ ਫਿਰੇ ਤਕਦੀਰ ਨੀ।
ਲਾਲ ਸਦਾ ਕੌਰ ਜੀ ਦਾ, ਰਬੀ ਤਸਵੀਰ ਨੀ।
'ਰਤਨ' ਦਿਨੇ ਰਾਤ ਨਾਮ ਉਹਦਾ ਭਜ ਲੈਣ ਦੇ।
ਨੀ ਮੈਨੂੰ ਦਾਤੇ ਦੇ ਦੀਦਾਰ ਨਾਲ ਰਜ ਲੈਣ ਦੇ।

⌘ ⌘ ⌘

# ਮੇਰੇ ਰਾਮ ਜੀ

ਮੇਰੇ ਰਾਮ ਜੀ, ਤੇਰਾ ਨਾਮ ਜੀ,
ਰਹੇ ਮੁਖ ਤੇ ਸਾਡੇ ਸੁਬਾ ਸ਼ਾਮ ਜੀ।

ਅਕਾਲ ਪੁਰਖ ਸੰਗ ਡੋਰੀ ਲਾਗੀ
ਤੂੰ ਸੈਂ ਤਪੱਸਵੀ, ਤੂੰ ਸੀ ਤਿਆਗੀ।
ਜਿਸਨੇ ਤੇਰੇ ਦਰਸ਼ਨ ਪਾਏ,
ਜਨਮ ਜਨਮ ਦੀ ਸੋਈ ਜਾਗੀ।
ਮੇਰੇ ਰਾਮ ਜੀ, ਤੇਰਾ ਨਾਮ ਜੀ
ਸਦਾ ਵਿਗੜੇ ਸਵਾਰੇ ਸਾਡੇ ਕਾਮ ਜੀ।

ਨੈਣਾਂ ਦੇ ਵਿਚ ਨਾਮ-ਮੈਖ਼ਾਨਾ,
ਜਿਸਨੇ ਵੀ ਪੀਤਾ, ਹੋਇਆ ਮਸਤਾਨਾ।
ਵੇਖ ਤੇਰੇ ਵਿਚ, ਜੋਤ ਨਾਨਕ ਦੀ,
ਝੁਕਿਆ ਤੇਰੇ ਦਰ ਤੇ ਜ਼ਮਾਨਾ।
ਮੇਰੇ ਰਾਮ ਜੀ ਤੇਰਾ ਨਾਮ ਜੀ
ਵੰਡੇ ਮਸਤੀ ਦੇ ਭਰ ਭਰ ਜਾਮ ਜੀ

ਗਊ ਗਰੀਬ ਦਾ, ਦੁਖ ਹਰ ਲੀਤਾ,
ਚਾਕ ਦਿਲਾਂ ਦਾ, ਦਾਮਨ ਸੀਤਾ।
ਦੇਸ਼ ਕੌਮ ਲਈ ਹਸ ਹਸ ਕੇ ਤੂੰ,
ਛਡਕੇ ਵਤਨ ਬਨਵਾਸ ਸੀ ਲੀਤਾ।
ਮੇਰੇ ਰਾਮ ਜੀ, ਤੇਰਾ ਨਾਮ ਜੀ,
ਭਾਰਤ ਜਪਦੀ ਏ ਸੁਬਾ ਅਤੇ ਸ਼ਾਮ ਜੀ।

ਇਕ ਵਾਰੀ ਆ ਜਾ ਦਾਤਾ,
ਆਸਾਂ ਅਸਾਂ ਲਾਈਆਂ ਨੇ।
ਤੇਰੇ ਰਾਹਾਂ ਤੇ ਦਾਤਾ,
ਅਖੀਆਂ ਵਿਛਾਈਆਂ ਨੇ।
ਮੇਰੇ ਰਾਮ ਜੀ, ਤੇਰਾ ਨਾਮ ਜੀ
ਦੁਖੀ ਦਿਲਾਂ ਨੂੰ ਦੇਂਦਾ ਹੈ ਆਰਾਮ ਜੀ।

ਜਦ ਤਕ ਚੰਨ ਸੂਰਜ ਚਮਕਦੇ ਅਸਮਾਨ ਤੇ।
ਝੂਲਦੇ ਨਿਸ਼ਾਨ ਤੇਰੇ ਰਹਿਨਗੇ ਜਹਾਨ ਤੇ।
ਰਹਿਨਗੇ ਉਡੀਕਦੇ ਦੀਵਾਨੇ ਤੇਰੀ ਦੀਦ ਦੇ,
ਲਗਦੇ ਰਹਿਨਗੇ ਮੇਲੇ, ਤੇਰੇ ਅਸਥਾਨ ਤੇ।
ਮੇਰੇ ਰਾਮ ਜੀ, ਤੇਰਾ ਨਾਮ ਜੀ
'ਰਤਨ' ਦੇਵੇਗਾ ਦੁਨੀਆਂ ਨੂੰ ਪੈਗਾਮ ਜੀ।
ਮੇਰੇ ਰਾਮ ਜੀ, ਤੇਰਾ ਨਾਮ ਜੀ,
ਰਹੇ ਮੁਖ ਤੇ ਸਾਡੇ ਸੁਬਾ ਸ਼ਾਮ ਜੀ।

⌘ ⌘ ⌘

# ਦੁਨੀਆਂ ਵਾਲਿਓ ਵੇਖੋ ਆ ਗਿਆ ਨਾਮ ਜਪਾਵਣ ਵਾਲਾ ਜੀ

ਭੈਣੀ ਸਾਹਿਬ ਵਿਚ ਚੰਨ ਚੜ੍ਹਿਆ, ਤੇ ਥਾਂ ਥਾਂ ਹੋਇਆ ਉਜਾਲਾ ਜੀ
ਦੁਨੀਆਂ ਵਾਲਿਓ ਵੇਖੋ ਆ ਗਿਆ, ਨਾਮ ਜਪਾਵਣ ਵਾਲਾ ਜੀ

ਨਜ਼ਰ ਮੇਹਰ ਦੀ ਜਿਸ ਤੇ ਪਾਵੇ, ਬਦਲ ਦੇਵੇ ਤਕਦੀਰਾਂ ਨੂੰ।
ਜੇ ਚਾਹੇ ਤਾਂ ਪਲਟ ਦੇਵੇ ਉਹ, ਮਥੇ ਦੀਆਂ ਲਕੀਰਾਂ ਨੂੰ।
ਇਹ ਮੇਰਾ ਸਤਿਗੁਰ ਕੁਲ ਦੁਨੀਆਂ ਚੋਂ, ਵਖਰਾ ਅਤੇ ਨਿਆਰਾ ਜੀ
ਦੁਨੀਆ ਵਾਲਿਓ ਵੇਖੋ ਆ ਗਿਆ, ਨਾਮ ਜਪਾਵਣ ਵਾਲਾ ਜੀ

ਚਿਟਾ ਚੋਲਾ ਗਲ ਸੋਹੇ, ਤੇ ਸੀਸ ਚਿਟੀ ਦਸਤਾਰ ਸੋਹੇ,
ਸੂਰਜ ਵਾਂਗੂੰ ਭਖਦਾ ਚੇਹਰਾ, ਹਰ ਇਕ ਦੇ ਦਿਲ ਨੂੰ ਮੋਹੇ।
ਇਕ ਹਥ ਦੇ ਵਿਚ ਗੜਵਾ ਉਸਦੇ, ਇਕ ਹਥ ਦੇ ਵਿਚ ਮਾਲਾ ਜੀ।
ਦੁਨੀਆ ਵਾਲਿਓ ਵੇਖੋ ਆ ਗਿਆ, ਨਾਮ ਜਪਾਵਣ ਵਾਲਾ ਜੀ।

ਕੀ ਮੈਂ ਦਸਾਂ ਖੋਹਲ ਕੇ ਗਲਾਂ, ਚੀਨੀ ਦੇ ਅਸਵਾਰ ਦੀਆਂ।
ਵੇਖ ਕੇ ਉਸ ਨੂੰ ਫੁਲ ਖਿੜ ਜਾਂਦੇ, ਕਲੀਆਂ ਮਹਿਕ ਖਿਲਾਰਦੀਆਂ।
ਨਿਤ ਉਠ ਤੜਕੇ ਹਵਨ ਕਰਾਂਦਾ, ਗਊਆਂ ਦਾ ਰਖਵਾਲਾ ਜੀ
ਦੁਨੀਆ ਵਾਲਿਓ ਵੇਖੋ ਆ ਗਿਆ, ਨਾਮ ਜਪਾਵਨ ਵਾਲਾ ਜੀ।

ਚਿਤ ਕਰਦਾ ਮੈਂ ਧੂੜ ਏਸਦੇ, ਕਦਮਾਂ ਵਾਲੀ ਚੁੰਮ ਲਵਾਂ।
ਮਨ ਮੰਦਰ ਵਿਚ ਇਸਦੀ ਮੂਰਤ ਸਦਾ ਟਿਕਾਵਾਂ ਚੁੰਮ ਲਵਾਂ।
ਨਾਮ ਦੀ ਰੰਗਤ ਚਾਹੜੇ ਸਭ ਨੂੰ, ਨਾਮ ਦਾ ਇਹ ਮਤਵਾਲਾ ਜੀ
ਦੁਨੀਆਂ ਵਾਲਿਓ ਵੇਖੋ ਆ ਗਿਆ, ਨਾਮ ਜਪਾਵਣ ਵਾਲਾ ਜੀ।

ਤਕ ਤਕ ਇਸਦਾ ਚੰਨ ਜੇਹਾ ਮੁਖੜਾ, ਭੁਖ ਦਿਲਾਂ ਦੀ ਲਹਿੰਦੀ ਏ।
ਨੈਣ ਮਿਲਨ ਤਾਂ ਚੜ੍ਹੇ ਖ਼ੁਮਾਰੀ, ਠੰਡ ਕਲੇਜੇ ਪੈਂਦੀ ਏ।
'ਰਤਨ' ਚੁਰਾਸੀ ਕਟ ਦੇਂਦਾ ਏ, ਦੇਕੇ ਨਾਮ ਪਿਆਲਾ ਜੀ।
ਦੁਨੀਆਂ ਵਾਲਿਓ ਵੇਖੋ ਆ ਗਿਆ, ਨਾਮ ਜਪਾਵਣ ਵਾਲਾ ਜੀ।

⌘ ⌘ ⌘

# ਖਿੜ ਗਈ ਬਸੰਤ, ਅਜ ਖਿੜ ਗਈ ਬਹਾਰ ਜੀ

ਖਿੜ ਗਈ ਬਸੰਤ, ਅਜ ਖਿੜ ਗਈ ਬਹਾਰ ਜੀ।
ਚੜਿਆ ਏ ਚੰਨ ਅਜ ਭੈਣੀ ਵਿਚਕਾਰ ਜੀ।

ਸਦਾ ਕੌਰ ਮਾਤਾ ਜੀ ਦਾ, ਚੰਨ ਪਿਆਰਾ ਪਿਆਰਾ ਏ।
ਜੱਸਾ ਸਿੰਘ ਪਿਤਾ ਜੀ ਦੀ, ਅਖੀਆਂ ਦਾ ਤਾਰਾ ਏ।
ਜਗ ਵਿਚ ਆਇਆ ਅਜ, ਲੈ ਕੇ ਅਵਤਾਰ ਜੀ।
ਖਿੜ ਗਈ ਬੰਸਤ ਅਜ, ਖਿੜ ਗਈ ਬਹਾਰ ਜੀ।

ਵੇਖ ਵੇਖ ਸਤਿਗੁਰਾਂ ਦੇ, ਚੇਹਰੇ ਉਤੇ ਨੂਰ ਏ।
ਟੁੱਟ ਗਿਆ ਚੌਧਵੀਂ ਦੇ, ਚੰਨ ਦਾ ਗ਼ਰੂਰ ਏ।
ਜਗਮਗ ਹੋਇਆ ਅਜ ਸਾਰਾ ਸੰਸਾਰ ਜੀ
ਖਿੜ ਗਈ ਬਸੰਤ, ਅਜ ਖਿੜ ਗਈ ਬਹਾਰ ਜੀ।

ਨੈਣਾਂ ਵਿਚ ਜਾਦੂ ਕੋਈ ਭਰਿਆ ਕਮਾਲ ਏ।
ਜੀਹਦੇ ਵਲ ਤਕੇ, ਹੁੰਦਾ ਜਾਵੇ ਉਹ ਨਿਹਾਲ ਏ।
ਤਪਦਿਆਂ ਸੀਨਿਆਂ ਨੂੰ, ਦੇਂਵਦਾ ਏ ਠਾਰ ਜੀ।
ਖਿੜ ਗਈ ਬਸੰਤ, ਅਜ ਖਿੜ ਗਈ ਬਹਾਰ ਜੀ।

ਚਿਟੀ ਚੰਨ ਚਾਨਣੀ ਦਾ, ਚੋਲਾ ਮੈਂ ਸਿਵਾ ਦਿਆਂ।
ਸੀ ਕੇ ਖਲ ਆਪਣੀ ਦਾ, ਜੋੜਾ ਮੈਂ ਪੁਆ ਦਿਆਂ।
ਗਲ ਵਿਚ ਪਾਵਾਂ ਗੁੰਦ, ਤਾਰਿਆਂ ਦੇ ਹਾਰ ਜੀ।
ਖਿੜ ਗਈ ਬਸੰਤ, ਅਜ ਖਿੜ ਗਈ ਬਹਾਰ ਜੀ।

ਤੋੜਨੇ ਲਈ ਜਗ ਚੋਂ, ਗ਼ੁਲਾਮੀ ਦੀ ਪੰਜਾਲ ਨੂੰ।
ਘਲਿਆ ਏ ਰਬ, ਸਦਾ ਕੌਰ ਜੀ ਦੇ ਲਾਲ ਨੂੰ।
ਕੰਬ ਜਾਊ 'ਰਤਨ', ਹੁਣ ਗੋਰੀ ਸ੍ਰਕਾਰ ਜੀ।
ਖਿੜ ਗਈ ਬਸੰਤ, ਅਜ ਖਿੜ ਗਈ ਬਹਾਰ ਜੀ।
ਚੜਿਆ ਏ ਚੰਨ ਅਜ ਭੈਣੀ ਵਿਚਕਾਰ ਜੀ।

⌘ ⌘ ⌘

# ਭੈਣੀ ਸਾਹਿਬ ਵਿਚ ਵੇਖੋ ਅਜ ਰਾਮ ਆ ਗਿਆ

ਮੇਟਣ ਜਗ ਤੋਂ ਗ਼ੁਲਾਮੀ ਵਾਲੀ ਸ਼ਾਮ ਆ ਗਿਆ।
ਭੈਣੀ ਸਾਹਿਬ ਵਿਚ ਵੇਖੋ, ਅਜ ਰਾਮ ਆ ਗਿਆ।

ਇਕ ਹਥ ਗੜਵਾ, ਤੇ ਦੂਜੇ ਹਥ ਮਾਲਾ ਏ।
ਰਾਮ ਸਾਡਾ ਸ਼ਾਮ ਵਾਂਗੂੰ, ਗਊਆਂ ਦਾ ਰਖਵਾਲਾ ਏ।
ਕਸ਼ਟ ਗਊਆਂ ਦੇ ਨਿਵਾਰਨੇ, ਤਮਾਮ ਆ ਗਿਆ।
ਭੈਣੀ ਸਾਹਿਬ ਵਿਚ ਵੇਖੋ, ਅਜ ਰਾਮ ਆ ਗਿਆ।

ਪਾਕ ਸਾਫ਼ ਸੁਚੀ ਤੇ ਪਵਿਤ੍ਰ ਏਹਦੀ ਆਤਮਾ।
ਕਰ ਦੇਣਾ ਜਗ ਵਿਚੋਂ, ਪਾਪਾਂ ਦਾ ਹੇ ਖ਼ਾਤਮਾ।
ਸਾਰੇ ਜਗ ਨੂੰ ਜਪਾਣ ਲਈ, ਨਾਮ ਆ ਗਿਆ।
ਭੈਣੀ ਸਾਹਿਬ ਵਿਚ ਵੇਖੋ, ਅਜ ਰਾਮ ਆ ਗਿਆ।

ਐਸੇ ਮੇਰੇ ਸਤਿਗੁਰੂ ਨੇ, ਕੂਕੇ ਇਹ ਸਜਾਏ ਨੇ।
ਪੈਰ ਜਿੰਨ੍ਹਾਂ ਪੁਟ ਕੇ ਫ਼ਰੰਗੀ ਦੇ ਵਿਖਾਏ ਨੇ।
ਸੀਸ ਜਿੰਨਾਂ ਦਾ ਸੀ ਦੇਸ਼ ਲਈ, ਕਾਮ ਆ ਗਿਆ।
ਭੈਣੀ ਸਾਹਿਬ ਵਿਚ ਵੇਖੋ ਅਜ ਰਾਮ ਆ ਗਿਆ।

ਤੋਪਾਂ ਅਗੇ ਹਸ ਕੇ, ਖਲੋਂਦੇ ਰਹੇ ਸੂਰਮੇ।
ਦੇਸ਼ ਲਈ ਸ਼ਹੀਦ ਹੈਸੀ, ਹੋਂਦੇ ਰਹੇ ਸੂਰਮੇ।
ਨਹੀਓਂ ਡਰ ਜੇ ਕੋਈ ਸੀਸ ਤੇ, ਇਲਜ਼ਾਮ ਆ ਗਿਆ।
ਭੈਣੀ ਸਾਹਿਬ ਵਿਚ ਵੇਖੋ ਅਜ ਰਾਮ ਆ ਗਿਆ।

ਜ਼ੁਲਮ ਵੇਖ ਸਤਿਗੁਰੂ ਜੀ ਇੰਜ ਫ਼ਰਮਾਂਵਦੇ।
ਵੇਖਣਾ ਇਹ ਪਿਲੇ, ਕਿਵੇਂ ਦੇਸ਼ ਵਿਚੋਂ ਜਾਂਵਦੇ।
'ਰਤਨ' ਏਹਨਾਂ ਦੀ ਹੁਣ, ਮੌਤ ਦਾ ਪੈਗਾਮ ਆ ਗਿਆ।
ਭੈਣੀ ਸਾਹਿਬ ਵਿਚ ਵੇਖੋ ਅਜ ਰਾਮ ਆ ਗਿਆ।
ਮੇਟਣ ਦੇਸ਼ ਚੋਂ ਗ਼ੁਲਾਮੀ ਵਾਲੀ ਸ਼ਾਮ ਆ ਗਿਆ।

⌘ ⌘ ⌘

# ਕਿਵੇਂ ਕਰਾਂ ਵਡਿਆਈ ਚੀਨੀ ਵਾਲੇ ਦੀ

ਕਿਵੇਂ ਕਰਾਂ ਵਡਿਆਈ, ਚੀਨੀ ਵਾਲੇ ਦੀ।
ਦਿਲ ਵਿਚ ਸ਼ਕਲ ਸਮਾਈ, ਚੀਨੀ ਵਾਲੇ ਦੀ।

ਮਾਲਾ ਗੜਵੇ ਵਾਲਾ ਮਾਹੀ।
ਆਜ਼ਾਦੀ ਦੇ ਪੰਧ ਦਾ ਰਾਹੀ।
ਹੋਵੇ ਰੀਸ ਨਾ ਕਾਈ, ਚੀਨੀ ਵਾਲੇ ਦੀ।
ਕਿਵੇਂ ਕਰਾਂ ਵਡਿਆਈ, ਚੀਨੀ ਵਾਲੇ ਦੀ।

ਗਊ ਗਰੀਬ ਦੀ ਪੈਜ ਸਵਾਰੀ।
ਜਾਣੇ ਉਸ ਨੂੰ ਦੁਨੀਆਂ ਸਾਰੀ।
ਹਰ ਥਾਂ ਫਿਰੀ ਦੁਹਾਈ, ਚੀਨੀ ਵਾਲੇ ਦੀ।
ਕਿਵੇਂ ਕਰਾਂ ਵਡਿਆਈ ਚੀਨੀ ਵਾਲੇ ਦੀ।

ਹਰ ਥਾਂ ਨਾਮ ਜਪਾਂਦਾ ਫਿਰਦਾ।
ਦੇਸ਼ ਆਜ਼ਾਦ ਕਰਾਂਦਾ ਫਿਰਦਾ।
ਜਾਏ ਨਾ ਮਹਿਮਾ ਗਾਈ, ਚੀਨੀ ਵਾਲੇ ਦੀ।
ਕਿਵੇਂ ਕਰਾਂ ਵਡਿਆਈ, ਚੀਨੀਵਾਲੇ ਦੀ।

ਰਾਮ ਸਿੰਘ ਦੇ ਕੂਕੇ ਬਣ ਕੇ।
ਖੜ ਗਏ ਤੋਪਾਂ ਅਗੇ ਤਣ ਕੇ।
ਐਸੀ ਗੁੜ੍ਹਤੀ ਪਾਈ ਚੀਨੀ ਵਾਲੇ ਦੀ।
ਕਿਵੇਂ ਕਰਾਂ ਵਡਿਆਈ ਚੀਨੀ ਵਾਲੇ ਦੀ।

ਅਖੀਓਂ ਪਾਣੀ ਛਮ ਛਮ ਬਰਸੇ।
'ਰਤਨ' ਉਹਦੇ ਦਰਸ਼ਨ ਨੂੰ ਤਰਸੇ।
ਯਾਦ ਜਦੋਂ ਵੀ ਆਈ ਚੀਨੀ ਵਾਲੇ ਦੀ।
ਕਿਵੇਂ ਕਰਾਂ ਵਡਿਆਈ ਚੀਨੀ ਵਾਲੇ ਦੀ।

⌘ ⌘ ⌘

# ਉਹ ਮੇਰਾ ਸਤਿਗੁਰੂ ਭੈਣੀ ਵਿਚ ਆਇਆ ਸੀ

ਸ਼ਾਂਤੀ ਦਾ ਪਾਠ ਜਿੰਨੇ, ਜਗ ਨੂੰ ਪੜਾਇਆ ਸੀ
ਉਹ ਮੇਰਾ ਸਤਿਗੁਰੂ, ਭੈਣੀ ਵਿਚ ਆਇਆ ਸੀ।

ਚਮਕਦਾ ਏ ਮਥਾ ਜਿਵੇਂ ਚੰਨ ਹੋਵੇ ਦੂਜ ਦਾ।
ਨਿੰਵ ਨਿੰਵ ਉਸ ਨੂੰ ਹੈ, ਜਗ ਸਾਰਾ ਪੂਜਦਾ।
ਦੇਸ਼ ਦੀ ਆਜ਼ਾਦੀ ਵਾਲਾ, ਨਾਅਰਾ ਜਿਨ੍ਹੇ ਲਾਇਆ ਸੀ।
ਉਹ ਮੇਰਾ ਸਤਿਗੁਰੂ ਭੈਣੀ ਵਿਚ ਆਇਆ ਸੀ।

ਮੁਖ ਤੇ ਜਲਾਲ ਪਿਆ ਡਲਕਾਂ ਸੀ ਮਾਰਦਾ।
ਤੇਜ ਜਾਵੇ ਝਲਿਆ ਨਾ, ਚੀਨੀ ਦੇ ਸਵਾਰ ਦਾ।
ਭੁਲੇ ਹੋਏ ਜੀਵਾਂ ਤਾਈਂ, ਰਾਹੇ ਜਿੰਨੇ ਪਾਇਆ ਸੀ
ਉਹ ਮੇਰਾ ਸਤਿਗੁਰੂ ਭੈਣੀ ਵਿਚ ਆਇਆ ਸੀ।

ਸਦਾ ਕੌਰ ਮਾਤਾ ਦੀਆਂ ਅਖੀਆਂ ਦਾ ਨੂਰ ਸੀ।
ਕੀਤਾ ਜਿਨ੍ਹੇ ਪਾਪਾਂ ਦੇ, ਹਨੇਰਿਆਂ ਨੂੰ ਦੂਰ ਸੀ।
ਜਪਿਆ ਹੈ ਨਾਮ, ਅਤੇ ਹੋਰਾਂ ਨੂੰ ਜਪਾਇਆ ਸੀ।
ਉਹ ਮੇਰਾ ਸਤਿਗੁਰੂ ਭੈਣੀ ਵਿਚ ਆਇਆ ਸੀ।

ਕੂਕਦੇ ਨੇ ਕੂਕੇ, ਅਜ ਉਹਦੀਆਂ ਉਡੀਕਾਂ ਨੇ।
ਕਰ ਕਰ ਯਾਦ, ਫਿਰ ਨਿਕਲ ਜਾਨ ਚੀਕਾਂ ਨੇ,
ਬੁਚੜਾਂ ਦੇ ਹਥੋਂ, ਜਿਨ੍ਹੇ ਗਊਆਂ ਨੂੰ ਬਚਾਇਆ ਸੀ।
ਉਹ ਮੇਰਾ ਸਤਿਗੁਰੂ ਭੈਣੀ ਵਿਚ ਆਇਆ ਸੀ।

ਇਕ ਵਾਰ ਆ ਜਾ, ਮੇਰੇ ਸਤਿਗੁਰੂ ਪਿਆਰਿਆ।
ਤੇਰੇ ਅਗੇ 'ਰਤਨ', ਅਸਾਂ ਪੱਲਾ ਹੈ ਪਸਾਰਿਆ।
ਆਵਾਂਗਾ ਜ਼ਰੂਰ, ਤੁਸਾਂ ਮੁਖੋਂ ਫੁਰਮਾਇਆ ਸੀ।
ਉਹ ਮੇਰਾ ਸਤਿਗੁਰੂ ਭੈਣੀ ਵਿਚ ਆਇਆ ਸੀ।



# ਤੈਥੋਂ ਚੀਨੀ ਵਾਲਿਆ ਮੈ ਜਾਵਾਂ ਬਲਹਾਰੀਆਂ

ਤੈਥੋਂ ਚੀਨੀ ਵਾਲਿਆ ਮੈਂ ਜਾਵਾਂ ਬਲਹਾਰੀਆਂ।
ਨਾਮ ਦੀਆਂ ਮਹਿਕਾਂ, ਤੂੰ ਸੀ ਜਗ ਤੇ ਖਿਲਾਰੀਆਂ।

ਕਰਾਮਾਤ ਡਿਠੀ ਤੇਰੀ, ਅਸਾਂ ਬੇਨਜ਼ੀਰ ਸੀ।
ਨਿਗਾਹ ਨਾਲ ਸਿਧਾ ਕੀਤਾ, ਵਿੰਗਾ ਤੂੰ ਸ਼ਤੀਰ ਸੀ।
ਦੁਨੀਆਂ 'ਚ ਤੇਰੀਆਂ, ਤਾਂ ਖੇਡਾਂ ਸੀ ਨਿਆਰੀਆਂ।
ਤੈਥੋਂ ਚੀਨੀ ਵਾਲਿਆ ਮੈਂ ਜਾਵਾਂ ਬਲਹਾਰੀਆਂ।

ਦੇਸ਼ ਚੋਂ ਫ਼ਰੰਗੀਆਂ ਦੇ ਪੈਰ ਤੂੰ ਹਿਲਾ ਦਿਤੇ।
ਰਕੜਾਂ ਦੇ ਵਿਚ ਸਾਈਆਂ, ਦੀਵੇ ਤੂੰ ਜਗਾ ਦਿਤੇ।
ਦੇਸ਼ ਦੀਆਂ ਡੁਬੀਆਂ, ਤੂੰ ਬੇੜੀਆਂ ਸੀ ਤਾਰੀਆਂ।
ਤੈਥੋਂ ਚੀਨੀ ਵਾਲਿਆ ਮੈਂ ਜਾਵਾਂ ਬਲਹਾਰੀਆਂ।

ਜਦੋਂ ਦਾ ਤੂੰ ਗਿਓਂ, ਫੇਰੀ ਇਕ ਵੀ ਨਾ ਪਾਈ ਏ।
ਝਲੀ ਨਹੀ ਜਾਂਦੀ ਤੇਰੀ, ਅਸਾਂ ਤੋਂ ਜੁਦਾਈ ਏ।
ਤਕ ਤਕ ਵਾਟਾਂ, ਅਜ ਅਖੀਆਂ ਵੀ ਹਾਰੀਆਂ।
ਤੈਥੋਂ ਚੀਨੀ ਵਾਲਿਆ ਮੈਂ ਜਾਵਾਂ ਬਲਹਾਰੀਆਂ।

ਕਰਕੇ ਸ਼ਿੰਗਾਰ ਸੋਲਾਂ, ਆ ਗਈ ਬਸੰਤ ਏ।
ਰੋਂਵਦੀ ਏ ਭਾਰਤ ਜੀਹਦੇ ਕੋਲ ਨਹੀਂ ਕੰਤ ਏ।
ਇਕ ਇਕ ਬੂਟਾ ਰੋਵੇ, ਰੋਂਦੀਆਂ ਕਿਆਰੀਆਂ।
ਤੈਥੋਂ ਚੀਨੀ ਵਾਲਿਆ ਮੈਂ ਜਾਵਾਂ ਬਲਹਾਰੀਆਂ।

'ਰਤਨ', ਤੇਰੇ ਬਿਨਾਂ, ਸੁੰਨੀ ਸੁੰਨੀ ਗੁਲਜ਼ਾਰ ਏ।
ਤੂੰ ਜੇ ਹੋਵੇਂ ਕੋਲ, ਸਾਨੂੰ ਖ਼ਿਜ਼ਾਂ ਵੀ ਬਹਾਰ ਏ।
ਪ੍ਰੀਤਮਾਂ ਹੁਣ ਆ ਜਾ, ਕਿਥੇ ਲਾਈਆਂ ਨੇ ਉਡਾਰੀਆਂ।
ਤੈਥੋਂ ਚੀਨੀ ਵਾਲਿਆ, ਮੈਂ ਜਾਵਾਂ ਬਲਹਾਰੀਆਂ।

⌘ ⌘ ⌘

# ਸਤਿਗੁਰੂ ਆਏ ਤੇਰੀ ਸ਼ਰਨ

ਸਤਿਗੁਰੂ ਆਏ ਤੇਰੀ ਸ਼ਰਨ
ਲਾਏ ਮਸਤਕ ਨੂੰ ਤੇਰੇ ਚਰਨ
ਤੂੰ ਦਇਆਵਾਨ ਹੈ, ਤੂੰ ਨਿਗਾਹਬਾਨ ਹੈਂ
ਤੇਰੇ ਦੁਆਰੇ ਤੇ ਦੁਖੜੇ ਹਰਨ।
ਸਤਿਗੁਰੂ ਆਏ ਤੇਰੀ ਸ਼ਰਨ।

ਮਨ ਦੇ ਵਿਚ ਤੇਰੀ ਤਸਵੀਰ ਹੈ।
ਤੇਰੇ ਹਥ ਸਾਡੀ ਤਕਦੀਰ ਹੈ।
ਜਿੰਨਾਂ ਲਾਈ ਲਗਨ, ਨਾਮ ਵਿਚ ਜੋ ਮਗਨ,
ਤੇਰੇ ਸੇਵਕ ਉਹ ਕਿਉਂ ਨਾ ਤਰਨ।
ਸਤਿਗੁਰੂ ਆਏ ਤੇਰੀ ਸ਼ਰਨ।

ਤੇਰੇ ਦਰ ਤੇ ਸੰਗਤ ਆ ਗਈ।
ਮਸਤੀ ਪਿਆਰਾਂ ਦੀ ਹੈ ਛਾ ਗਈ।
ਸਿਜਦਾ ਮਨਜ਼ੂਰ ਕਰ, ਝੋਲੀ ਭਰਪੂਰ ਕਰ,
ਬੰਨ ਕੇ ਹਥ ਦਾਸ ਬਿਨਤੀ ਕਰਨ।
ਸਤਿਗੁਰੂ ਆਏ ਤੇਰੀ ਸ਼ਰਨ।

ਚੀਨੀ ਵਾਲੇ ਤੇਰੇ ਆਸਰਾ।
ਕਰਦੇ ਜੀਵਨ ਸਫ਼ਲ ਦਾਤਿਆ।
'ਰਤਨ' ਕਰ ਦੇ ਦਇਆ, ਦਰ ਤੇ ਡਿਗੇ ਜੋ ਆ,
ਕਿਉਂ ਨਾ ਖੁਸ਼ੀਆਂ ਥੀਂ ਝੋਲੀ ਭਰਨ।
ਸਤਿਗੁਰੂ ਆਏ ਤੇਰੀ ਸ਼ਰਨ।

⌘ ⌘ ⌘

# ਬ੍ਰਿਹਾ ਤੂੰ ਸੁਲਤਾਨ

ਕੂਕਾਂ ਪਈ ਮਾਰਦੀ ਏ, ਕੂਕਿਆਂ ਦੀ ਡਾਰ ਜੀ
ਮਾਹੀ ਬਿਨਾਂ ਕਾਹਦੀ ਏ, ਬਸੰਤ ਤੇ ਬਹਾਰ ਜੀ

# ਮਾਹੀ ਬਿਨਾਂ ਕਾਹਦੀ ਏ ਬਸੰਤ ਤੇ ਬਹਾਰ ਜੀ

ਕੂਕਾਂ ਪਈ ਮਾਰਦੀ ਏ, ਕੂਕਿਆਂ ਦੀ ਡਾਰ ਜੀ।
ਮਾਹੀ ਬਿਨਾਂ ਕਾਹਦੀ ਏ ਬਸੰਤ ਤੇ ਬਹਾਰ ਜੀ।

ਚੀਨੀ ਵਾਲਾ ਮਾਹੀ ਗਿਆ ਜਦੋਂ ਦਾ ਵਿਛੋੜ ਕੇ।
ਜਿੰਦ ਵਾਲੀ ਡੋਰੀ ਸਾਡੀ, ਗੜਵੇ ਨਾਲੋਂ ਤੋੜ ਕੇ।
ਵਿਛੜੀਆਂ ਕੂੰਜਾਂ ਤਾਈਂ, ਚੈਨ ਨਾ ਕਰਾਰ ਜੀ।
ਮਾਹੀ ਬਿਨਾਂ ਕਾਹਦੀ ਏ ਬਸੰਤ ਤੇ ਬਹਾਰ ਜੀ।

ਬੁਲਬੁਲਾਂ ਦੇ ਬੁਲ੍ਹਾਂ ਉਤੇ, ਏਹੋ ਅਜ ਗੀਤ ਏ।
ਰਾਮ ਦੇ ਦੀਵਾਨਿਆਂ ਦੀ, ਰਾਮ ਨਾਲ ਪ੍ਰੀਤ ਏ।
ਰੰਗੂਨ ਵਾਲੇ ਬੇਲਿਆਂ ਨੇ, ਛੇੜੀ ਹੋਈ ਏ ਤਾਰ ਜੀ।
ਮਾਹੀ ਬਿਨਾਂ ਕਾਹਦੀ ਏ ਬਸੰਤ ਤੇ ਬਹਾਰ ਜੀ।

ਉਹਦੇ ਵਰਿਆਮਾਂ ਜਿਵੇਂ ਵਾਰੀਆਂ ਜਵਾਨੀਆਂ।
ਜਾਣਦਾ ਏ ਜਗ, ਤੋਪਾਂ ਦੀਆਂ ਉਹ ਕਹਾਣੀਆਂ।
ਜਿਤੀ ਉਹਨਾਂ ਬਾਜ਼ੀ, ਹੋਈ ਮੌਤ ਨੂੰ ਭੀ ਹਾਰ ਜੀ।
ਮਾਹੀ ਬਿਨਾਂ ਕਾਹਦੀ ਏ ਬਸੰਤ ਤੇ ਬਹਾਰ ਜੀ।

ਸਤਿਆਗ੍ਰਹਿ, ਸੁਦੇਸ਼ੀ, ਨਾਮਿਲਵਰਤਣ ਦਾ ਹਥਿਆਰ ਜੀ
ਲਿਆ ਬਾਪੂ ਗਾਂਧੀ ਨੇ ਸੀ, ਓਸੇ ਤੋਂ ਉਧਾਰ ਜੀ।
ਤਾਂਹੀਓਂ ਦੇਸ਼ ਵਾਲੀ ਬੇੜੀ ਹੋਈ ਅਜ ਪਾਰ ਜੀ।
(ਪਰ) ਉਹਦੇ ਬਿਨਾਂ ਕਾਹਦੀ ਏ, ਬਸੰਤ ਤੇ ਬਹਾਰ ਜੀ।

ਸ਼ਮਾਂ ਜੋ ਜਲਾਈ ਤੂੰ, ਉਹ ਭਾਂਬੜ ਬਣ ਕੇ ਬਲ ਪਈ।
ਹੋਇਆ ਚਾਨਣ, ਰਾਤ ਉਹ ਗੁਲਾਮੀ ਵਾਲੀ ਢਲ ਗਈ।
(ਪਰ) ਏਤੇ ਚਾਨਣ· ਹੁੰਦਿਆਂ ਸਾਨੂੰ, ਗੁਰਬਿਨ ਘੋਰ ਅੰਧਾਰ ਜੀ
ਮਾਹੀ ਬਿਨਾਂ ਕਾਹਦੀ ਏ ਬਸੰਤ ਤੇ ਬਹਾਰ ਜੀ।

ਆਜ਼ਾਦੀ ਦਾ ਇਹ ਬੂਟਾ, ਜੇਹੜਾ ਅਜ ਲਗਾ ਜਾਪਦਾ।
ਕ੍ਰਿਪਾ ਹੈ ਰਾਮ ਦੀ, ਤੇ ਤੇਜ ਹੈ ਪ੍ਰਤਾਪ ਦਾ।
ਸਤਿਗੁਰੂ ਬਾਲਕ ਦੀ ਇਹ ਹਰੀ ਗੁਲਜ਼ਾਰ ਜੀ,
(ਪਰ) ਇਕੋ ਹੋਵੇ ਥੋੜ, ਸਾਡੀ ਆਵੇ ਸੁਕਾਰ ਜੀ।

ਜਾਪਦੀ ਪਈ ਭਾਰਤ ਮਾਂ ਨੂੰ, ਤੇਰੀ ਡਾਢੀ ਥੋੜ ਏ।
ਸਤਿਗੁਰੂ ਰਾਮ ਸਿੰਘ, ਤੇਰੀ ਅਜ ਲੋੜ ਏ।
ਭਾਰਤ ਮਾਂ ਪਈ ਲੁਛੇ, ਤੇਰਾ ਪਾਣ ਨੂੰ ਦੀਦਾਰ ਜੀ।
ਆਖੇ ਮੈਨੂੰ ਕੰਤ ਬਾਝੋਂ, ਕਾਹਦੀ ਏ ਬਹਾਰ ਜੀ।

ਜਦ ਤੀਕ ਤਾਰਿਆਂ ਦੇ ਵਿਚ ਚੰਨ ਦਮਕੇਗਾ।
ਰਾਮ ਦਾ ਪ੍ਰਤਾਪ, ਜਗਜੀਤ ਬਣਕੇ ਚਮਕੇਗਾ।
'ਰਤਨ' ਸਦਾ ਤੜਫੇਗਾ, ਮਸਤਾਨਿਆਂ ਦਾ ਪਿਆਰ ਜੀ।
ਸੋਹਣੇ ਬਾਂਝੋਂ ਕਾਹਦੀ ਏ ਬਸੰਤ ਤੇ ਬਹਾਰ ਜੀ।
ਕੂਕਾਂ ਪਈ ਮਾਰਦੀ ਏ, ਕੂਕਿਆਂ ਦੀ ਡਾਰ ਜੀ।
ਮਾਹੀ ਬਿਨਾਂ ਕਾਹਦੀ ਏ ਬਸੰਤ ਤੇ ਬਹਾਰ ਜੀ।

⌘ ⌘ ⌘

# ਰਾਮ ਜੀ ਕਦ ਘਰ ਆਵੋਗੇ

ਅਜ ਸੰਗਤਾਂ ਉਡੀਕਦੀਆਂ, ਰਾਮ ਜੀ ਕਦ ਘਰ ਆਵੋਗੇ।
ਅਸਾਂ ਆਸਾਂ ਲਾਈਆਂ ਨੇ, ਕਦ ਆਸ ਪੁਗਾਵੋਗੇ।

ਸਵਾ ਸੌ ਸਾਲ ਹੋਏ, ਤੁਸਾਂ ਫੇਰਾ ਨਾ ਪਾਇਆ ਏ।
ਖ਼ਬਰੇ ਕੇਹੜੀ ਬਦਲੀ ਨੇ, ਸਾਡਾ ਚੰਨ ਲੁਕਾਇਆ ਏ।
ਸੂਰਜ ਵਤ ਨਿਕਲ ਕੇ ਫਿਰ, ਅੰਧਕਾਰ ਮਿਟਾਵੋਗੇ
ਰਾਮ ਜੀ ਕਦ ਘਰ ਆਵੋਗੇ।

ਕਈ ਆਈਆਂ ਤੇ ਗਈਆਂ, ਇਹ ਬਸੰਤ ਬਹਾਰਾਂ ਨੇ।
ਪਰ ਮੁੜਕੇ ਨਾ ਆਈਆਂ, ਸਾਡੀਆਂ ਸ੍ਰਕਾਰਾਂ ਨੇ।
ਇੰਨਾ ਪਿਆਸੇ ਨੈਣਾਂ ਦੀ, ਕਦ ਪਿਆਸ ਬੁਝਾਵੋਗੇ।
ਰਾਮ ਜੀ ਕਦ ਘਰ ਆਵੋਗੇ।

ਤੇਰੇ ਬ੍ਰਿਹਾ ਵਿਚ ਦਾਤਾ, ਦੀਵਾਨੇ ਹੋ ਗਏ ਹਾਂ।
ਤੇਰੇ ਨਾਮ ਦੀ ਮਸਤੀ ਵਿਚ, ਮਸਤਾਨੇ ਹੋ ਗਏ ਹਾਂ।
ਕੂਕਾਂ ਪਏ ਮਾਰਦੇ ਹਾਂ, ਕਦੋਂ ਆ ਗਲ ਲਾਵੋਗੇ।
ਰਾਮ ਜੀ ਕਦ ਘਰ ਆਵੋਗੇ।

ਭਾਰਤ ਮਾਂ ਆਖਦੀ ਏ, ਮੇਰੇ ਬ੍ਰਿਹਾ ਦਾ ਅੰਤ ਹੋਵੇ।
ਬਸੰਤ ਤਦੋਂ ਸੋਹਣੀ, ਜੇ ਘਰ ਮੇਰਾ ਕੰਤ ਹੋਵੇ।
ਇਸ ਜਗਤ ਜਲੰਦੇ ਦੀ, ਕਦ ਤਪਸ਼ ਮਿਟਾਵੋਗੇ।
ਰਾਮ ਜੀ ਕਦ ਘਰ ਆਵੋਗੇ।

ਆਜ਼ਾਦੀ ਮਿਲਣ ਤੇ ਵੀ, ਸਾਡੀ ਆਸ ਨਾ ਪੂਰੀ ਏ।
ਇਕ ਤੇਰੇ ਬਿਨਾਂ ਸਾਨੂੰ, ਇਹ ਲਗਦੀ ਅਧੂਰੀ ਏ।
ਇਹ ਪੂਰੀ ਨਹੀਂ ਹੋਣੀ, ਜਦ ਤਕ ਨਹੀਂ ਆਵੋਗੇ
ਰਾਮ ਜੀ ਕਦ ਘਰ ਆਵੋਗੇ।

ਫਾਂਸੀ ਤੇ ਲਟਕ ਗਏ, ਤੇਰੀ ਰਾਹ ਦੇ ਜੋ ਰਾਹੀ ਸਨ।
ਤੋਪਾਂ ਸਾਹਵੇਂ ਜੋ ਉਡ ਗਏ, ਤੇਰੇ ਸੰਤ ਸਿਪਾਹੀ ਸਨ।
ਕਦ ਭਜਨ ਦੀ ਸ਼ਕਤੀ ਦੀ, ਛੋਹ ਸਾਨੂੰ ਭੀ ਲਾਵੋਗੇ।
ਰਾਮ ਜੀ ਕਦ ਘਰ ਆਵੋਗੇ।

ਅਸੀਂ ਔਗੁਣ ਹਾਰੇ ਹਾਂ, ਤੇਰੇ ਦਰ ਦੇ ਪੁਜਾਰੀ ਹਾਂ।
ਤੂੰਹਿਓਂ ਇਕ ਦਾਤਾ ਏਂ, ਅਸੀਂ ਸਾਰੇ ਭਿਖਾਰੀ ਹਾਂ।
ਝੋਲੀ 'ਰਤਨ' ਦੀ ਖ਼ਾਲੀ ਏ, ਕਦ ਖ਼ੈਰ ਆ ਪਾਵੋਗੇ।
ਰਾਮ ਜੀ ਕਦ ਘਰ ਆਵੋਗੇ।
ਅਜ ਸੰਗਤਾਂ ਉਡੀਕਦੀਆਂ, ਰਾਮ ਜੀ ਕਦ ਘਰ ਆਵੋਗੇ।
ਅਸਾਂ ਆਸਾਂ ਲਾਈਆਂ ਨੇ, ਕਦ ਆਸ ਪੁਗਾਵੋਗੇ।

⌘ ⌘ ⌘

# ਅਸੀਂ ਤੇਰੇ ਹੀ ਵਿਛੋੜੇ ਵਿਚ ਹੋ ਗਏ ਦੀਵਾਨੇ

ਸਤਿਗੁਰੂ ਰਾਮ ਸਿੰਘ, ਅਜ ਤੇਰੇ ਮਸਤਾਨੇ।
ਅਸੀਂ ਤੇਰੇ ਹੀ ਵਿਛੋੜੇ ਵਿਚ ਹੋ ਗਏ ਦੀਵਾਨੇ।

ਤੇਰੇ ਬ੍ਰਿਹਾ ਦੀ ਅਗ, ਸਾਡੇ ਸੀਨੇ ਲੰਬੂ ਲਾਏ।
ਨਹੀਂ ਬੁਝਦੀ ਇਹ ਅਗ, ਪਾਣੀ ਹੰਝੂਆਂ ਦੇ ਪਾਏ।
ਜਾਨ ਲਬਾਂ ਤੇ ਹੀ ਟਿਕੀ, ਤੇਰੀ ਦੀਦ ਦੇ ਬਹਾਨੇ।
ਅਸੀਂ ਤੇਰੇ ਹੀ ਵਿਛੋੜੇ ਵਿਚ ਹੋ ਗਏ ਦੀਵਾਨੇ।

ਰੁਤਾਂ ਫੇਰ ਫੇਰ ਆਈਆਂ, ਪਰ ਤੂੰ ਫੇਰੀਆਂ ਨਾ ਪਾਈਆਂ।
ਤੇਰੇ ਬਿਨਾਂ ਇਹ ਬਸੰਤਾਂ, ਕਈ ਗਈਆਂ ਕਈ ਆਈਆਂ।
ਤੇਰੇ ਬਿਨਾਂ ਸਾਨੂੰ ਜਾਪਦੇ ਨੇ, ਸ਼ਹਿਰ ਵੀ ਵੀਰਾਨੇ।
ਅਸੀਂ ਤੇਰੇ ਹੀ ਵਿਛੋੜੇ ਵਿਚ, ਹੋ ਗਏ ਦੀਵਾਨੇ।

ਰਾਹ ਤਕ ਤਕ ਤੇਰਾ, ਅਸਾਂ ਉਮਰਾਂ ਲੰਘਾਈਆਂ।
ਤੈਨੂੰ ਯਾਦ ਕਰ ਭਾਰਤ, ਪਈ ਦੇਂਦੀ ਹੈ ਦੁਹਾਈਆਂ।
ਤੈਨੂੰ ਭਾਲਦੀ ਤੇ ਲੂਛਦੀ ਨੂੰ, ਬੀਤ ਗਏ ਜ਼ਮਾਨੇ।
ਅਸੀਂ ਤੇਰੇ ਹੀ ਵਿਛੋੜੇ ਵਿਚ ਹੋ ਗਏ ਦੀਵਾਨੇ।

ਤੇਰੇ ਕੂਕਿਆਂ ਦੀ ਕੂਕ ਦਾਤਾ ਤੈਨੂੰ ਕਿਉਂ ਨਾ ਪੋਹਵੇ।
ਸਾਡੇ ਹੰਝੂਆਂ ਦਾ ਪਾਣੀ, ਤੇਰੇ ਚਰਨਾਂ ਨੂੰ ਧੋਵੇ।
ਅਸਾਂ ਰਖ ਲਏ ਨੇ ਜ਼ਿੰਦਗੀ 'ਚ, ਦੀਦ ਦੇ ਨਿਸ਼ਾਨੇ।
ਅਸੀਂ ਤੇਰੇ ਹੀ ਵਿਛੋੜੇ ਵਿਚ ਹੋ ਗਏ ਦੀਵਾਨੇ।

ਤੇਰੀ ਲੰਮੀ ਹੈ ਉਦਾਸੀ, ਜਿੰਦ ਸਾਡੀ ਵੀ ਪਿਆਸੀ।
ਬਿਨਾਂ ਦੀਦ ਰੂਹ ਸਾਡੀ, ਟੂਰ ਜਾਏ ਨਾ ਨਿਰਾਸੀ।
'ਰਤਨ' ਆਪਣੇ ਹਾਂ ਤੇਰੇ, ਕੋਈ ਨਹੀਂ ਹਾਂ ਬੇਗਾਨੇ।
ਅਸੀਂ ਤੇਰੇ ਹੀ ਵਿਛੋੜੇ ਵਿਚ, ਹੋ ਗਏ ਦੀਵਾਨੇ।

⌘ ⌘ ⌘

# ਇਕ ਵਾਰ ਜੇ ਦਰਸ਼ਨ ਪਾ ਲੈਂਦਾ

ਚੀਨੀ ਵਾਲੀ ਸੂਕਾਰ ਦਾ ਮੈਂ, ਇਕ ਵਾਰ ਜੇ ਦਰਸ਼ਨ ਪਾ ਲੈਂਦਾ।
ਮੁਕ ਜਾਂਦੇ ਗੇੜ ਚੁਰਾਸੀ ਦੇ, ਜੇ ਚਰਨ ਧੂੜ ਮੁਖ ਲਾ ਲੈਂਦਾ।

ਉਹਦੀ ਮੇਹਰਾਂ ਵਾਲੀ ਨਜ਼ਰ ਇਕੋ, ਪਥਰ ਨੂੰ ਪਾਰਸ ਕਰ ਦੇਵੇ,
ਰੇਖਾ ਵਿਚ ਮੇਖਾ ਵਜ ਜਾਂਦੀ, ਮਸਤਕ ਜੇ ਚਰਨ ਛੁਹਾ ਲੈਂਦਾ।

ਉਹਦੀ ਮਾਲਾ ਕਟੇ ਜ਼ੰਜੀਰਾਂ ਨੂੰ, ਤੇ ਬਦਲ ਦੇਵੇ ਤਕਦੀਰਾਂ ਨੂੰ,
ਬਣ ਜਾਂਦਾ ਮਾਲਾ ਦਾ ਮਣਕਾ, ਛੋਹ ਉਸਦੇ ਹਥ ਦੀ ਪਾ ਲੈਂਦਾ।

ਉਹਦੇ ਨੈਣਾਂ ਵਿਚ ਮੈਖ਼ਾਨਾ ਏਂ, ਦੀਵਾਨਾ ਹੋਇਆ ਜ਼ਮਾਨਾ ਏਂ,
ਮੈਂ ਵੀ ਮਸਤਾਨਾ ਹੋ ਜਾਂਦਾ, ਇਕ ਜਾਮ ਜੇ ਉਸ ਤੋਂ ਪਾ ਲੈਂਦਾ।

ਉਸ ਵਿਚ ਤੇ ਰਬ ਵਿਚ ਫ਼ਰਕ ਨਹੀਂ, ਹਰ ਤੇ ਹਰਜਨ ਦੋਇ ਇਕ ਹੁੰਦੇ,
ਜੇ ਕਰ ਮੈਂ ਉਸਦਾ ਹੋ ਜਾਂਦਾ, ਸਭ ਜਗ ਨੂੰ ਅਪਣਾ ਬਣਾ ਲੈਂਦਾ।

ਲੰਮਾ ਤੇ ਬਿਖੜਾ ਪੈਂਡਾ ਏ, ਪੰਜ ਤਸਕਰ ਰਾਹ ਵਿਚ ਬੈਠੇ ਨੇ,
ਜੇ ਰਹਿਮਤ ਉਸਦੀ ਹੋ ਜਾਂਦੀ, ਮੈਂ ਸੌਖਾ ਪੰਧ ਮੁਕਾ ਲੈਂਦਾ।

ਮੇਰੇ ਗੀਤ ਨਹੀਂ ਇਹ ਕੂਕਾਂ ਨੇ, ਹਿਰਦੇ ਚੋਂ ਨਿਕਲੀਆਂ ਹੂਕਾਂ ਨੇ,
ਮੇਰਾ ਗਲਾ, ਗਿਲਾ ਇਹ ਨਾ ਕਰਦਾ, ਇਕ ਵਾਰ ਗਲੇ ਜੇ ਲਾ ਲੈਂਦਾ।

ਮੇਰੇ ਤਨ ਦੀਆਂ ਫੱਟੀਆਂ ਬਣ ਜਾਵਨ, ਬਣ ਜਾਂਦਾ ਕਿਤੇ ਖਿੜਾਂ ਉਸਦੀ,
ਉਹਦੇ ਚਰਨ ਕਦੀ ਫਿਰ ਛਡਦਾ ਨਾ, ਇਕ ਵਾਰ ਜੇ ਚਰਨੀਂ ਲਾ ਲੈਂਦਾ।

'ਮੈਂ' ਨਿਕਲੇ 'ਤੂੰ' ਰਹਿ ਜਾਏ 'ਰਤਨ', ਮੈਂ ਤਾਰ ਤਾਊਸ ਦੀ ਬਣ ਜਾਵਾਂ,
ਛੋਹ ਪਾ ਜਗਜੀਤ ਦੀ ਉਂਗਲਾ ਦੀ, ਗੀਤਾਂ ਨਾਲ ਜਗਤ ਗੁੰਜਾ ਲੈਂਦਾ।

⌘ ⌘ ⌘

# ਤੇਰੀ ਮਿਠੀ ਮਿਠੀ ਯਾਦ

ਨੈਣਾਂ ਵਿਚ ਵਸ ਗਈ, ਤੇਰੀ ਤਸਵੀਰ ਮੇਰੇ ਦਾਤਿਆ।
ਤੇਰੀ ਮਿਠੀ ਮਿਠੀ ਯਾਦ ਗਈ ਕਾਲਜੇ ਨੂੰ ਚੀਰ, ਮੇਰੇ ਦਾਤਿਆ।

ਜਦੋਂ ਦੇ ਪ੍ਰਦੇਸ, ਤੁਸੀਂ ਜਲਾਵਤਨ ਹੋਏ ਸੀ।
ਮਾਰ ਮਾਰ ਕੂਕਾਂ, ਤੇਰੇ ਕੂਕੇ ਦਾਤਾ ਰੋਏ ਸੀ।
ਅਖੀਆਂ ਚੋਂ ਸਭਨਾਂ ਦੇ, ਡੁਲਦਾ ਸੀ ਨੀਰ, ਮੇਰੇ ਦਾਤਿਆ।
ਨੈਣਾਂ ਵਿਚ ਵਸ ਗਈ, ਤੇਰੀ ਤਸਵੀਰ ਮੇਰੇ ਦਾਤਿਆ।

ਦੇਸ਼ ਲਈ ਲਖ ਤੁਸਾਂ, ਦੁਖੜਾ ਸਹਾਰਿਆ।
ਰਾਮ ਵਾਂਗੂੰ ਬਨਾਂ ਵਿਚ, ਜੀਵਨ ਗੁਜ਼ਾਰਿਆ।
ਤੈਨੂੰ ਡਿਠੇ ਬਿਨਾਂ ਪੈਂਦੀ ਨਹੀਂ, ਦਿਲਾਂ ਵਿਚ ਧੀਰ ਮੇਰੇ ਸਤਿਗੁਰਾ।
ਤੇਰੀ ਮਿਠੀ ਮਿਠੀ ਯਾਦ ਗਈ ਕਾਲਜੇ ਨੂੰ ਚੀਰ, ਮੇਰੇ ਸਤਿਗੁਰਾ।

ਦਾਤਾ ਅਜ ਕੀਤੇ ਹੋਏ ਬਚਨ ਨਿਭਾ ਦਿਓ,
ਚੰਨ ਤੋਂ ਵੀ ਸੋਹਣੀ, ਸਾਨੂੰ ਸੂਰਤ ਦਿਖਾ ਦਿਓ।
ਸਾਡਾ ਫੁਲਾਂ ਵਾਂਗ ਖਿੜ ਜਾਵੇ, ਸੁਕਿਆ ਸ੍ਰੀਰ ਮੇਰੇ ਪ੍ਰੀਤਮਾ
ਸਾਡੇ ਨੈਣਾਂ ਵਿਚ ਵਸ ਗਈ, ਤੇਰੀ ਤਸਵੀਰ, ਮੇਰੇ ਪ੍ਰੀਤਮਾ।

ਆਓਗੇ ਜ਼ਰੂਰ, ਸਾਡੇ ਦਿਲਾਂ ਵਿਚ ਆਸ ਜੀ।
ਬੁਝੇਗੀ ਜ਼ਰੂਰ ਸਾਡੇ, ਦਿਲਾਂ ਦੀ ਪਿਆਸ ਜੀ।
'ਰਤਨ' ਏਸੇ ਆਸ ਉਤੇ, ਜੀ ਰਹੇ ਹਾਂ ਅਖ਼ੀਰ ਮੇਰੇ ਦਾਤਿਆ
ਤੇਰੀ ਮਿਠੀ ਮਿਠੀ ਯਾਦ, ਰਹੀ ਕਾਲਜੇ ਨੂੰ ਚੀਰ, ਮੇਰੇ ਦਾਤਿਆ।

⌘ ⌘ ⌘

# ਠੰਡ ਸਾਡੇ ਸੀਨੇ ਵਿਚ ਪਾ ਜਾ ਚੀਨੀ ਵਾਲਿਆ

ਆ ਜਾ ਭੈਣੀ ਵਾਲਿਆ, ਤੂੰ ਆ ਜਾ ਚੀਨੀ ਵਾਲਿਆ।
ਠੰਡ ਸਾਡੇ ਸੀਨੇ ਵਿਚ, ਪਾ ਜਾ ਚੀਨੀ ਵਾਲਿਆ।

ਬੈਠੇ ਤੇਰੇ ਰਾਹਾਂ ਵਿਚ, ਨਜ਼ਰਾ ਬਖੇਰ ਕੇ।
ਟੁਰ ਗਿਓਂ ਕਿਥੇ, ਸਾਥੋਂ ਮੁਖੜਾ ਤੂੰ ਫੇਰ ਕੇ।
ਨਾਮ ਫਿਰ ਅਕਾਲ ਦਾ, ਜਪਾ ਜਾ ਚੀਨੀ ਵਾਲਿਆ।
ਠੰਡ ਸਾਡੇ ਸੀਨਿਆਂ ’ਚ, ਪਾ ਜਾ ਚੀਨੀ ਵਾਲਿਆ।

ਰਕੜਾਂ ਦੇ ਵਿਚ ਜੇਹੜੇ, ਦੀਪ ਤੂੰ ਜਗਾ ਗਿਓਂ।
ਜੰਗਲਾਂ ਦੇ ਵਿਚ ਜੇਹੜੇ, ਮੰਗਲ ਤੂੰ ਲਗਾ ਗਿਓਂ।
ਭਾਗ ਉਸੇ ਧਰਤ ਨੂੰ, ਫਿਰ ਲਾ ਜਾ ਚੀਨੀ ਵਾਲਿਆ।
ਠੰਡ ਸਾਡੇ ਸੀਨਿਆਂ ’ਚ, ਪਾ ਜਾ ਚੀਨੀ ਵਾਲਿਆ।

ਬੈਠੇ ਤੇਰੇ ਨਾਮਧਾਰੀ, ਨਾਮ ਤੇਰਾ ਧਾਰ ਕੇ।
ਸਬਰਾਂ ਦੀ ਮੁੱਕੀ ਨੂੰ, ਕਲੇਜੇ ਵਿਚ ਮਾਰ ਕੇ,
ਫੇਰ ਸਾਡੀ ਬੇੜੀ ਬੰਨੇ ਲਾ ਜਾ ਚੀਨੀ ਵਾਲਿਆ।
ਠੰਡ ਸਾਡੇ ਕਾਲਜੇ ’ਚ, ਪਾ ਜਾ ਚੀਨੀ ਵਾਲਿਆ।

ਵੇਖ ਲਈਏ ਮੁਖ ਤੇਰਾ, ਅਸੀਂ ਇਕ ਵਾਰ ਜੀ।
ਸਮਝ ਲਈਏ ਹੋਇਆ ਸਾਨੂੰ, ਰਬ ਦਾ ਦੀਦਾਰ ਜੀ।
ਪਿਆਸ ‘ਰਤਨ’ ਦਿਲਾਂ ਦੀ, ਬੁਝਾ ਜਾ ਚੀਨੀ ਵਾਲਿਆ
ਠੰਡ ਸਾਡੇ ਸੀਨੇ ਵਿਚ ਪਾ ਜਾ ਚੀਨੀ ਵਾਲਿਆ
ਆ ਜਾ ਭੈਣੀ ਵਾਲਿਆ, ਤੂੰ ਆਜਾ ਚੀਨੀ ਵਾਲਿਆ।

⌘ ⌘ ⌘

# ਸਤਿਗੁਰੂ ਕੂਕਿਆਂ ਦੀ ਸੁਣ ਲਵੋ ਕੂਕ ਜੀ

ਤੁਸੀਂ ਨਹੀਂ ਕੋਲ, ਉਠੇ ਕਾਲਜੇ 'ਚ ਹੂਕ ਜੀ।
ਸਤਿਗੁਰੂ ਕੂਕਿਆਂ ਦੀ ਸੁਣ ਲਵੋ ਕੂਕ ਜੀ।

ਤੇਰੇ ਬਿਨਾਂ ਦਿਲ ਹੈ ਤੰਦੂਰ ਵਾਂਗ ਜਲਿਆ।
ਜਾਂਦਾ ਨਹੀਂ ਰੋਗ ਇਹ, ਜੁਦਾਈ ਵਾਲਾ ਝੱਲਿਆ।
ਯਾਦ ਜਦੋਂ ਆਵੇ, ਲਗੇ ਸੀਨੇ 'ਚ ਬੰਦੂਕ ਜੀ।
ਸਤਿਗੁਰੂ ਕੂਕਿਆਂ ਦੀ ਸੁਣ ਲਵੋ ਕੂਕ ਜੀ।

ਪਿਆਸਿਆਂ ਨੂੰ ਦਾਤਾ, ਘੁਟ ਦੀਦ ਦਾ ਪਿਲਾ ਦਿਓ।
ਉਜੜੀ ਹੋਈ ਸਾਡੀ ਦਾਤਾ, ਦੁਨੀਆਂ ਵਸਾ ਦਿਓ।
ਬ੍ਰਿਹਾ ਵਿਚ ਘੁਲ ਗਈ, ਇਹ ਜਿੰਦੜੀ ਮਲੂਕ ਜੀ।
ਸਤਿਗੁਰੂ ਕੂਕਿਆਂ ਦੀ, ਸੁਣ ਲਵੋ ਕੂਕ ਜੀ।

ਕਾਲੇ ਕਾਲੇ ਬਦਲ ਇਹ, ਵਿਛੋੜੇ ਵਾਲੇ ਛਾਏ ਨੇ।
ਕੇਹੜੇ ਅਜ ਜੰਗਲਾਂ ਨੂੰ, ਭਾਗ ਤੁਸਾਂ ਲਾਏ ਨੇ।
ਦਿਤਾ ਏਸ ਬ੍ਰਿਹੋਂ ਨੇ, ਕਾਲਜੇ ਨੂੰ ਫੂਕ ਜੀ।
ਸਤਿਗੁਰ ਕੂਕਿਆਂ ਦੀ ਸੁਣ ਲਵੋ ਕੂਕ ਜੀ।

ਕਹਿ ਗਏ ਸੀ ਆਵਾਂਗੇ, ਜ਼ਰੂਰ ਅਸੀਂ ਆਵਾਂਗੇ।
'ਰਤਨ' ਨਾਮਧਾਰੀਆਂ ਨੂੰ, ਦਰਸ ਆ ਦਿਖਾਵਾਂਗੇ।
ਨੈਣਾਂ ਵਾਲੀ ਨਦੀ ਵਿਚ, ਕਾਂਗ ਰਹੀ ਏ ਸ਼ੂਕ ਜੀ
ਸਤਿਗੁਰੂ ਕੂਕਿਆਂ ਦੀ, ਸੁਣ ਲਵੋ ਕੂਕ ਜੀ।

⌘ ⌘ ⌘

## ਜਾਓ ਠੰਡੀਓ ਹਵਾਓ, ਇਹ ਸੁਨੇਹਾ ਲੈ ਕੇ ਜਾਓ

ਜਾਓ ਠੰਡੀਓ ਹਵਾਓ, ਇਹ ਸੁਨੇਹਾ ਲੈ ਕੇ ਜਾਓ।
ਚੀਨੀ ਵਾਲੀ ਸ੍ਰਕਾਰ ਪਾਸ, ਆਪ ਜਾ ਪੁਚਾਓ।

ਸਾਥੋਂ ਝਲੀਆਂ ਨਾ ਜਾਂਦੀਆਂ ਜੁਦਾਈਆਂ ਨੇ।
ਦਾਤਾ ਕਿਥੇ ਜਾ ਕੇ ਧੂਣੀਆਂ ਰਮਾਈਆਂ ਨੇ।
ਤੁਸੀਂ ਆਪ ਦਾਤਾ ਆਓ, ਜਾਂ ਫਿਰ ਸਾਨੂੰ ਹੀ ਬੁਲਾਓ
ਜਾਓ ਠੰਡੀਓ ਹਵਾਓ, ਇਹ ਸੁਨੇਹਾ ਲੈ ਕੇ ਜਾਓ।

ਨੈਣਾਂ ਵਿਚੋਂ ਅਜ ਅਸੀਂ ਹੰਝੂ ਪਏ ਹਾਂ ਕੇਰਦੇ।
ਦਿਨੇ ਰਾਤ ਅਸੀਂ ਤੇਰੀ ਮਾਲਾ ਪਏ ਹਾਂ ਫੇਰਦੇ।
ਚੀਨੀ ਉਤੇ ਚੜ ਕੇ ਆਓ, ਸਾਡੇ ਸੀਨੇ ਠੰਡ ਪਾਓ
ਜਾਓ ਠੰਡੀਓ ਹਵਾਓ, ਇਹ ਸੁਨੇਹਾ ਲੈ ਕੇ ਜਾਓ।

ਸਾਡੇ ਦਿਲਾਂ ਵਿਚ, ਤੇਰੇ ਮਿਲਣੇ ਦੀ ਆਸ ਏ,
ਤੇਰੇ ਦਰਸ਼ਨਾਂ ਦੀ ਡਾਢੀ ਲਗੀ ਹੋਈ ਪਿਆਸ ਏ।
ਹਥ ਵਿਚ ਗੜਵਾ ਲੈ ਕੇ ਆਓ, ਉਸਦਾ ਪਾਣੀ ਆਣ ਪਿਲਾਓ
ਜਾਓ ਠੰਡੀਓ ਹਵਾਓ, ਇਹ ਸੁਨੇਹਾ ਲੈ ਕੇ ਜਾਓ।

ਤੇਰੀ ਆਸ ਵਿਚ ਦੀਵੇ ਵੀ ਜਗਾਏ ਨੇ।
ਤੇਰੇ ਰਾਹਾਂ ਵਿਚ ਨੈਣ ਵੀ ਵਿਛਾਏ ਨੇ।
ਆਪਣੇ ਬਿਰਦ ਦੀ ਲਾਜ ਰਖਾਓ, 'ਰਤਨ' ਸਾਨੂੰ ਗਲੇ ਲਗਾਓ।
ਜਾਓ ਠੰਡੀਓ ਹਵਾਓ, ਇਹ ਸੁਨੇਹਾ ਲੈ ਕੇ ਜਾਓ।
ਚੀਨੀ ਵਾਲੀ ਸ੍ਰਕਾਰ ਪਾਸ, ਆਪ ਜਾ ਪੁਚਾਓ।



# ਚੰਦ ਨੂੰ ਚਕੋਰ ਭਾਲਦੇ

ਹਥ ਵਿਚ ਮਾਲਾ ਅਤੇ ਪੈਰਾਂ ਵਿਚ ਮੰਜ਼ਲਾਂ, ਮੁਖੜੇ ਤੇ ਬੇਪ੍ਰਵਾਹੀ।
ਜੇਲ ਬੈਠਾ ਮਾਂਡਲੇ ਦੀ, ਯੋਧਾ ਦੇਸ਼ ਦਾ, ਆਜ਼ਾਦੀ ਦਾ ਸਿਪਾਹੀ।

ਦੇਸ਼ ਵਿਚ ਆਊ ਸ਼ਹਿਨਸ਼ਾਹ, ਏਸ ਤਾਂਘ ਵਿਚ ਜ਼ਿੰਦਗੀ ਗੁਜ਼ਾਰੀ।
ਮੁਕਾ ਨਹੀਂ ਵਿਛੋੜਾ ਉਸਦਾ, ਪਲੇ ਪੈ ਗਈ ਭਖਦੀ ਅੰਗਾਰੀ।
ਚੰਦ ਨੂੰ ਚਕੋਰ ਭਾਲਦੇ, ਜੀਹਦੀ ਸੂਹ ਨਹੀਂ ਪਰਤ ਕੇ ਆਈ।
ਜੇਲ ਬੈਠਾ ਮਾਂਡਲੇ ਦੀ, ਯੋਧਾ ਦੇਸ਼ ਦਾ, ਆਜ਼ਾਦੀ ਦਾ ਸਿਪਾਹੀ।

ਮੁਖੜੇ ਤੋਂ ਨੂਰ ਵਸਦਾ, ਮੇਰਾ ਮਾਹੀ ਮੇਰੇ ਦੇਸ਼ ਦਾ ਦੀਵਾਨਾ।
ਦਿਲਾਂ ਵਿਚ ਉਹਦੀ ਮੂਰਤੀ, ਬਣੀ ਪੂਜਾ ਅਤੇ ਪਾਠ ਦਾ ਬਹਾਨਾ।
ਦੇਸ਼ ਪ੍ਰਵਾਨਾ ਬਣਿਆ, ਐਸੀ ਸ਼ਮਾ ਉਹਨੇ ਸਚ ਦੀ ਜਗਾਈ।
ਜੇਲ ਬੈਠਾ ਮਾਂਡਲੇ ਦੀ, ਯੋਧਾ ਦੇਸ਼ ਦਾ, ਆਜ਼ਾਦੀ ਦਾ ਸਿਪਾਹੀ।

ਹਿਜਰ ਵਿਛੋੜੇ ਓਸ ਦੇ, ਸਾਨੂੰ ਸੁਤਿਆਂ ਨੂੰ ਟੁੰਬ ਕੇ ਜਗਾਇਆ।
ਕੂਕ ਪਏ ਪੁਜਾਰੀ ਦੇਸ਼ ਦੇ, ਲਖਾਂ ਦਿਲਾਂ ਵਿਚ ਦਰਦ ਸਮਾਇਆ।
ਗੋਰਿਆਂ ਲਈ ਲਾਂਬੂ ਬਣ ਗਏ, ਐਸੀ ਹਿਜਰ ਚੁਆਤੀ ਉਹਨੇ ਲਾਈ।
ਜੇਲ ਬੈਠਾ ਮਾਂਡਲੇ ਦੀ, ਯੋਧਾ ਦੇਸ਼ ਦਾ, ਆਜ਼ਾਦੀ ਦਾ ਸਿਪਾਹੀ।

ਖੜ ਗਿਆ ਦੇਸ਼ ਪੈਰਾਂ ਤੇ, ਕੀਤਾ 'ਰਤਨ' ਮਾਹੀ ਨੇ ਅਰਦਾਸਾ।
ਗੋਰਿਆਂ ਦੇ ਪੂਰ ਡੁਬ ਗਏ, ਕਾਲੇ ਪਾਣੀਆ 'ਚ ਕੀਤਾ ਜਦੋਂ ਵਾਸਾ।
ਓਹੀ ਹੈ ਸੁਆਮੀ ਦੇਸ਼ ਦਾ, ਉਹਨੇ ਦੇਸ਼ ਦੀ ਹੈ ਬਿਗੜੀ ਬਣਾਈ।
ਜੇਲ ਬੈਠਾ ਮਾਂਡਲੇ ਦੀ, ਯੋਧਾ ਦੇਸ਼ ਦਾ, ਆਜ਼ਾਦੀ ਦਾ ਸਿਪਾਹੀ।
ਹਥ ਵਿਚ ਮਾਲਾ ਅਤੇ ਪੈਰਾਂ ਵਿਚ ਮੰਜ਼ਲਾਂ, ਮੁਖੜੇ ਤੇ ਬੇਪ੍ਰਵਾਹੀ।

⌘ ⌘ ⌘

## ਵਾਰੀ ਜਾਵੇ ਤੈਥੋਂ ਹਿੰਦੁਸਤਾਨ ਸਤਿਗੁਰ ਜੀ

ਆਨ ਸਤਿਗੁਰ ਜੀ ਤੂੰ ਸਾਡੀ ਸ਼ਾਨ ਸਤਿਗੁਰ ਜੀ।
ਵਾਰੀ ਜਾਵੇ ਤੈਥੋਂ, ਹਿੰਦੁਸਤਾਨ ਸਤਿਗੁਰ ਜੀ।

ਤੂੰਹੀ ਨਾਮ ਦੇ ਛਟੇ ਦੇਕੇ, ਦਿਲ ਸਭਨਾ ਦੇ ਮੋਹੇ।
ਤੂੰਹੀ ਸਭ ਦੇ ਹਿਰਦੇ ਅਪਣੀ ਮਾਲਾ ਵਿਚ ਪਰੋਏ।
ਪੈਦਾ ਕੀਤੇ ਤੂੰ ਅਣਖੀ ਇਨਸਾਨ ਸਤਿਗੁਰ ਜੀ
ਵਾਰੀ ਜਾਵੇ ਤੈਥੋਂ ਹਿੰਦੁਸਤਾਨ ਸਤਿਗੁਰ ਜੀ।

ਨਾਮਿਲਵਰਤਣ ਤੇਰੀ ਨੇ ਸੀ, ਗੋਰਿਆਂ ਦੇ ਮੂੰਹ ਮੋੜੇ।
ਤੇਰੇ ਹੀ ਮਸਤਾਨਿਆਂ ਨੇ ਸੀ, ਕਿਲੇ ਜਬਰ ਦੇ ਤੋੜੇ।
ਪੈਦਾ ਕੀਤੇ ਸੰਤ ਸਿਪਾਹੀ ਮਹਾਨ ਸਤਿਗੁਰ ਜੀ।
ਵਾਰੀ ਜਾਵੇ ਤੈਥੋਂ ਹਿੰਦੁਸਤਾਨ ਸਤਿਗੁਰ ਜੀ।

ਸੀਸ ਤਲੀ ਤੇ ਰਖ ਨਿਤਰੇ, ਤੇਰੀ ਥਾਪਣਾ ਲੈ ਕੇ ਸੂਰੇ।
ਦੇਸ਼ ਧਰਮ ਦੇ ਰਾਖੇ, ਕਥਨੀ ਤੇ ਕਰਨੀ ਦੇ ਪੂਰੇ।
ਬਚਨ ਨਿਭਾਏ ਉਹਨਾਂ, ਦੇ ਕੇ ਜਾਨ ਸਤਿਗੁਰ ਜੀ।
ਵਾਰੀ ਜਾਵੇ ਤੈਥੋਂ ਹਿੰਦੁਸਤਾਨ ਸਤਿਗੁਰ ਜੀ।

ਤੇਰੇ ਅੰਮ੍ਰਿਤ ਕੁੰਡ ਵਿਚੋਂ, ਇਕ ਬੂੰਦ ਜਿਨ੍ਹਾਂ ਨੇ ਪੀਤੀ।
ਤੋਪਾਂ ਸਾਹਵੇਂ ਉਡ ਗਏ ਐਪਰ, ਸੀ ਨਾ ਮੂੰਹੋਂ ਕੀਤੀ।
ਤੇਰੇ ਦਰ ਤੇ ਹੋ ਗਏ ਉਹ ਪ੍ਰਵਾਨ ਸਤਿਗੁਰ ਜੀ
ਵਾਰੀ ਜਾਵੇ ਤੈਥੋਂ ਹਿੰਦੁਸਤਾਨ ਸਤਿਗੁਰ ਜੀ।

ਪਿਆਰ, ਸਚਾਈ, ਸੁਚ, ਸਾਦਗੀ ਤੇਰੀਆਂ ਨੇ ਸਭ ਦਾਤਾਂ।
ਦੇਸ਼ ਪਿਆਰ, ਆਜ਼ਾਦੀ, ਭਗਤੀ, ਦਿਤੀਆਂ ਤੂੰ ਸੌਗਾਤਾਂ।
ਕਿਓਂ ਨਾ ਜਾਈਏ ਤੈਥੋਂ, ਸਦ ਕੁਰਬਾਨ ਸਤਿਗੁਰ ਜੀ।
ਵਾਰੀ ਜਾਵੇ ਤੈਥੋਂ ਹਿੰਦੁਸਤਾਨ ਸਤਿਗੁਰ ਜੀ।

ਲੜ ਲਗਿਆਂ ਦੀ ਲਾਜ ਰਖੀਂ ਤੂੰ, ਸਾਡਾ ਹੋਰ ਨਾ ਕੋਈ।
ਆ ਜਾ ਫੇਰ ਦੀਦਾਰ ਤੂੰ ਦੇ ਦੇ, 'ਰਤਨ' ਸਾਡੀ ਅਰਜ਼ੋਈ।
ਰਾਹ ਪਿਆ ਤਕਦਾ ਤੇਰਾ, ਕੁਲ ਜਹਾਨ ਸਤਿਗੁਰ ਜੀ।
ਵਾਰੀ ਜਾਵੇ ਤੈਥੋਂ ਹਿੰਦੁਸਤਾਨ ਸਤਿਗੁਰ ਜੀ।

⌘ ⌘ ⌘

# ਤੇਰੇ ਬਾਝੋਂ ਮੁੜ ਸਿਖੀ ਦੀ ਕੌਣ ਲਵੇ ਅਜ ਸਾਰ

ਤੇਰੇ ਬਾਝੋਂ ਫਿਰ ਸਿਖੀ ਦੀ, ਕੌਣ ਲਵੇ ਅਜ ਸਾਰ।
ਐ ਚੀਨੀ ਵਾਲੀ ਸ੍ਰਕਾਰ।
ਯਾਦ ਕਰੇ ਤੈਨੂੰ ਉਛਲ ਉਛਲ, ਅਖੀਆਂ ਦੀ ਨਿਰਮਲ ਧਾਰ।
ਐ ਚੀਨੀ ਵਾਲੀ ਸ੍ਰਕਾਰ।

ਸੁਤਿਆਂ ਨੂੰ ਫਿਰ ਝੂਣ ਜਗਾ ਜਾ।
ਮੁੜਕੇ ਸਾਨੂੰ ਨਾਮ ਜਪਾ ਜਾ।
ਬਿਗੜੀ ਸਾਡੀ ਫੇਰ ਬਣਾ ਜਾ।
ਭੈ ਮੌਤ ਦਾ ਦਿਲੋਂ ਮਿਟਾ ਜਾ।
ਪੈਦਾ ਹੋਣ ਫਿਰ ਦੇਸ਼ ਦੇ ਅੰਦਰ,
ਸੂਰਬੀਰ ਬਲਕਾਰ।
ਐ ਚੀਨੀ ਵਾਲੀ ਸ੍ਰਕਾਰ

ਗਊਆਂ ਨੇ ਫਿਰ ਬੇਹਬਲ ਹੋਈਆਂ।
ਫੇਰ ਕਸਾਈਆਂ ਫੜ ਫੜ ਕੋਹੀਆਂ।
ਫੇਰ ਕਿਸੇ ਨਾ ਅਣਖ ਜਗਾਈ,
ਫੇਰ ਕਿਸੇ ਨਾ ਧੋਣੀਆਂ ਧੋਈਆਂ।
ਕੌਣ ਸੁਣੇ ਅਜ ਤੇਰੇ ਬਾਝੋਂ,
ਗਊਆਂ ਦੀ ਫੇਰ ਪੁਕਾਰ
ਐ ਚੀਨੀ ਵਾਲੀ ਸ੍ਰਕਾਰ।

ਤੇਰੇ ਬਿਨ ਮੁਰਝਾਈਆਂ ਕਲੀਆਂ।
ਰਾਹ ਤਕਨ ਭੈਣੀ ਦੀਆਂ ਗਲੀਆਂ।
ਰੋ ਰੋ ਅਖੀਆਂ ਹੋਈਆਂ ਝੱਲੀਆਂ।
ਕਦ ਤੋਂ ਤੇਰੀਆਂ ਵਾਟਾਂ ਮੱਲੀਆਂ।
ਬ੍ਰਿਹਾ ਵਿਚ ਤਪਦੇ ਹਿਰਦੇ ਅਜ
ਫੇਰ ਵਿਖਾ ਜਾ ਠਾਰ।
ਐ ਚੀਨੀ ਵਾਲੀ ਸ੍ਰਕਾਰ।

ਲੋਭ ਚ ਅੰਨ੍ਹੀ ਹੋ ਗਈ ਦੁਨੀਆਂ।
ਵਿਚ ਵਿਕਾਰਾਂ, ਖੋ ਗਈ ਦੁਨੀਆਂ।

ਭਟਕ ਗਈ ਅਪਣੀ ਮੰਜ਼ਲ ਤੋਂ,
ਪਾਪਾਂ ਵਿਚ ਗੁੰਮ ਹੋ ਗਈ ਦੁਨੀਆਂ।
    ਮਨ ਨੀਵਾਂ ਮਤ ਉਚੀ ਹੋਵੇ,
    ਸਚ ਦਾ ਹੋਏ ਵਿਹਾਰ।
    ਐ ਚੀਨੀ ਵਾਲੀ ਸੂਕਾਰ।

ਸਭਿਅਤਾ ਅਪਣੀ ਭੁਲਦੀ ਜਾਵੇ।
ਮਰਯਾਦਾ ਵੀ ਰੁਲਦੀ ਜਾਵੇ।
ਰਹਿਣੀ ਨਹੀਂ ਬਸ, ਕਹਿਣੀ ਰਹਿ ਗਈ,
ਰਹਿਤ ਵਾਲੀ ਗੰਢ ਖੁਲਦੀ ਜਾਵੇ।
    ਸਾਦਾ ਜੀਵਨ ਹੋਵੇ ਸਾਡਾ
    ਹੋਵਨ ਉਚ ਵਿਚਾਰ।
    ਐ ਚੀਨੀ ਵਾਲੀ ਸੂਕਾਰ।

ਹੋਰ ਕਿਸੇ ਵੀ ਦਰ ਨਾ ਜਾਈਏ।
ਤੇਰੇ ਬਸ ਤੇਰੇ ਬਣ ਜਾਈਏ।
ਦਾਤ ਸਿਦਕ ਦੀ ਬਖ਼ਸ਼ ਅਸਾਨੂੰ,
ਹੋਰ ਕਿਤੇ ਨਾ ਸੀਸ ਝੁਕਾਈਏ।
    'ਰਤਨ' ਸਫਲ ਹੋਏ ਜੀਵਨ ਸਾਡਾ,
    ਹੋ ਜਾਏ ਬੇੜਾ ਪਾਰ।
    ਐ ਚੀਨੀ ਵਾਲੀ ਸੂਕਾਰ।
ਤੇਰੇ ਬਾਝੋਂ ਫਿਰ ਸਿਖੀ ਦੀ, ਕੌਣ ਲਵੇ ਅਜ ਸਾਰ।
ਐ ਚੀਨੀ ਵਾਲੀ ਸੂਕਾਰ।
ਯਾਦ ਕਰੇ ਤੈਨੂੰ ਉਛਲ ਉਛਲ, ਅਖੀਆਂ ਦੀ ਨਿਰਮਲ ਧਾਰ।
ਐ ਚੀਨੀ ਵਾਲੀ ਸੂਕਾਰ।

⌘ ⌘ ⌘

# ਫਿਰ ਅਜ ਲੋੜ ਤੇਰੀ

ਸਤਿਗੁਰ ਰਾਮ ਸਿੰਘ ਦਾਤਾਰ, ਕਿ ਫਿਰ ਭਾਰਤ ਵਿਚ ਫੇਰਾ ਮਾਰ,
ਕਿ ਫਿਰ ਅਜ ਲੋੜ ਤੇਰੀ।
ਛਾਇਆ ਪਾਪਾਂ ਦਾ ਅੰਧਕਾਰ, ਮਿਟਾ ਜਾ ਜਗ ਤੋਂ ਅਤਿਆਚਾਰ
ਕਿ ਫਿਰ ਅਜ ਲੋੜ ਤੇਰੀ।

ਗਊ ਤੇ ਗਰੀਬ ਫਿਰ, ਰੋ ਰੋ ਪੁਕਾਰਦੇ।
ਲਖਾਂ ਹੀ ਕਸਾਈ ਫੇਰ, ਗਊਆਂ ਪਏ ਮਾਰਦੇ।
ਇੰਨਾਂ ਦੀ ਸੁਣ ਲੈ ਫੇਰ ਪੁਕਾਰ, ਇਨਾਂ ਦੇ ਆਕੇ ਕਸ਼ਟ ਨਿਵਾਰ
ਕਿ ਫਿਰ ਅਜ ਲੋੜ ਤੇਰੀ।

ਰਬ ਦਾ ਏ ਨਾਮ ਅਜ ਲੋਕਾਂ ਤਾਈਂ ਭੁਲਿਆ।
ਝੂਠ ਤੇ ਫਰੇਬ ਤੇ ਹੈ, ਹਰ ਕੋਈ ਡੁਲ੍ਹਿਆ।
ਤੂੰ ਆ ਜਾ ਖੋਟੇ ਖਰੇ ਨਿਤਾਰ, ਤੇ ਪਰਦੇ ਝੂਠ ਦੇ ਫੇਰ ਉਤਾਰ
ਕਿ ਅਜ ਫਿਰ ਲੋੜ ਤੇਰੀ।

ਪਛਮੀ ਤਹਿਜ਼ੀਬ ਦੀ, ਹਨੇਰੀ ਐਸੀ ਝੁਲ ਗਈ।
ਸਾਦਗੀ ਤੇ ਸੁਚਿਤਾ ਹੈ ਦੁਨੀਆਂ ਨੂੰ ਭੁਲ ਗਈ।
ਸਾਦਾ ਜੀਵਨ ਉਚ ਵਿਚਾਰ, ਚਲੇ ਪੂਰਨਿਆਂ ਤੇ ਸੰਸਾਰ।
ਕਿ ਫਿਰ ਅਜ ਲੋੜ ਤੇਰੀ।

ਫੈਲਿਆ ਏ ਝੂਠ, ਨਾਓ ਉਡਿਆ ਸਚਾਈ ਦਾ।
ਕਟੀ ਜਾਂਦਾ ਗਲਾ ਵੇਖੋ, ਭਾਈ ਅਜ ਭਾਈ ਦਾ।
ਹਰ ਕੋਈ ਮਤਲਬ ਦਾ ਹੈ ਯਾਰ, ਨਾ ਕੋਈ ਦੇਸ਼ ਕੌਮ ਦਾ ਪਿਆਰ
ਕਿ ਫਿਰ ਅਜ ਲੋੜ ਤੇਰੀ

ਦੂਈ ਤੇ ਦਵੇਸ਼ ਨੇ ਹੈ, ਅਤਿ ਐਸੀ ਚੁਕ ਲਈ।
ਬੰਦਿਆਂ ਦੇ ਨਾਲੋਂ, ਸਾਂਝ ਬੰਦਿਆਂ ਦੀ ਮੁਕ ਗਈ।
'ਰਤਨ' ਅਜ ਸੜ ਰਿਹਾ ਕੁਲ ਸੰਸਾਰ, ਤੂੰ ਰਖ ਲੈ ਆਪਣੀ ਕ੍ਰਿਪਾ ਧਾਰ
ਕਿ ਫਿਰ ਅਜ ਲੋੜ ਤੇਰੀ।



## ਯਾਦ ਕਰੇ ਅਜ ਲੂੰ ਲੂੰ ਸਾਡਾ ਚੀਨੀ ਵਾਲੀ ਸੁਕਾਰ ਨੂੰ

ਨਵੇਂ ਮਾਰਗ ਅਤੇ ਨਵੀਆਂ ਲੀਹਾਂ, ਦਿਤੀਆਂ ਜੀਹਨੇ ਸੰਸਾਰ ਨੂੰ।
ਯਾਦ ਕਰੇ ਅਜ ਲੂੰ ਲੂੰ ਸਾਡਾ, ਚੀਨੀ ਵਾਲੀ ਸੁਕਾਰ ਨੂੰ।

ਚੁੰਮ ਲਈਏ ਭੈਣੀ ਦੀ ਧਰਤੀ, ਜਿਥੇ ਲਿਆ ਅਵਤਾਰ ਹੈ।
ਜਿਥੇ ਜਨਮ ਲੈ ਕੇ ਦੇਸ਼ ਧਰਮ ਦੀ, ਬੇੜੀ ਨੂੰ ਕੀਤਾ ਪਾਰ ਹੈ।
ਕਰਾਂ ਪ੍ਰਣਾਮ ਉਹਦੇ ਚੰਨ ਜਿਹੇ ਮੁਖ ਨੂੰ, ਰਬ ਜੇਹੀ ਨੂਰੀ ਨੁਹਾਰ ਨੂੰ।
ਯਾਦ ਕਰੇ ਅਜ ਲੂੰ ਲੂੰ ਸਾਡਾ, ਚੀਨੀ ਵਾਲੀ ਸੁਕਾਰ ਨੂੰ।
ਪਾਪਾਂ ਦੀ ਸੀ, ਝੁਲੀ ਹਨੇਰੀ, ਜ਼ੁਲਮਾਂ ਨੇ ਅਤ ਚਾਈ ਸੀ।
ਸ਼ਰਮ ਧਰਮ ਸਨ ਛਪ ਖਲੋਤੇ, ਮਾਨਵਤਾ ਦੇਂਦੀ ਦੁਹਾਈ ਸੀ।
ਧਾਰ ਕੇ ਜਾਮਾ ਰਬ, ਆਪ ਸੀ ਆਇਆ, ਗਊਆਂ ਦੀ ਸੁਣਕੇ ਪੁਕਾਰ ਨੂੰ
ਯਾਦ ਕਰੇ ਅਜ ਲੂੰ ਲੂੰ ਸਾਡਾ, ਚੀਨੀ ਵਾਲੀ ਸੁਕਾਰ ਨੂੰ।
ਨਿਰਬਲ ਹੋਇਆ ਸਮਾਜ ਸੀ ਸਾਰਾ, ਭਾਰੂ ਹੋਈਆਂ ਬੁਰਾਈਆਂ ਸਨ।
ਮੰਦ ਰਸਮਾਂ ਤੋਂ ਸਾਨੂੰ ਬਚਾ ਕੇ ਉਸ, ਰੀਤਾਂ ਨਵੀਆਂ ਚਲਾਈਆਂ ਸਨ।
ਮਨਮਤ ਦੇ ਵਾਧੂ ਖ਼ਰਚਾਂ ਦੇ, ਲਾਹਿਆ ਸਿਰੋਂ ਸਾਡੇ ਭਾਰ ਨੂੰ।
ਯਾਦ ਕਰੇ ਅਜ ਲੂੰ ਲੂੰ ਸਾਡਾ, ਚੀਨੀ ਵਾਲੀ ਸੁਕਾਰ ਨੂੰ।
ਨਾਮਿਲਵਤਰਣ ਦਾ ਉਸ ਜੱਗ ਨੂੰ, ਦਿਤਾ ਨਵਾਂ ਹਥਿਆਰ ਸੀ।
ਉਸ ਸ਼ਸਤਰ ਨਾਲ ਗਾਂਧੀ ਨੇ ਕਢਿਆ, ਗੋਰਿਆਂ ਨੂੰ ਦੇਸ਼ੋਂ ਬਾਹਰ ਸੀ।
ਕਟ ਕੇ ਰੋਗ, ਨਵਾਂ ਜੀਵਨ ਉਸ ਨੇ, ਦਿਤਾ ਸੀ ਦੇਸ਼ ਬੀਮਾਰ ਨੂੰ।
ਯਾਦ ਕਰੇ ਅਜ ਲੂੰ ਲੂੰ ਸਾਡਾ, ਚੀਨੀ ਵਾਲੀ ਸੁਕਾਰ ਨੂੰ।
ਹਸ ਹਸ ਫਾਂਸੀ ਦੀ ਪੀਂਘ ਝੂਟਾਈ, ਉਸ ਦੇ ਦੇਸ਼ ਦੀਵਾਨਿਆਂ।
ਨਾਮ ਖ਼ੁਮਾਰੀ ਦੇ ਰਜ ਰਜ ਪੀਤੇ, ਜਾਮ ਉਹਦੇ ਮਸਤਾਨਿਆਂ।
'ਰਤਨ' ਨਾ ਭੁਲਣਾ ਦੁਨੀਆ ਵਾਲਿਓ, ਕੀਤੇ ਹੋਏ ਉਹਦੇ ਉਪਕਾਰ ਨੂੰ
ਯਾਦ ਕਰੇ ਅਜ ਲੂੰ ਲੂੰ ਸਾਡਾ, ਚੀਨੀ ਵਾਲੀ ਸੁਕਾਰ ਨੂੰ।

⌘ ⌘ ⌘

## ਆਵੇ ਕਦੋਂ ਉਹ ਘੜੀ

ਘੜੀ ਵੇ ਘੜੀ, ਆਵੇ ਕਦੋਂ ਉਹ ਘੜੀ।
ਸਾਡੀ ਸੋਹਣੀ ਸੁਕਾਰ, ਆਵੇ ਚੀਨੀ ਤੇ ਚੜੀ।

ਆਣ ਜੇ ਵਿਖਾਵੇਂ ਦਾਤਾ, ਸੂਰਤ ਪਿਆਰੀ ਵੇ।
ਲਖ ਲਖ ਵਾਰ ਜਾਵਾਂ, ਤੇਰੇ ਉਤੋਂ ਵਾਰੀ ਵੇ।
ਤੂੰ ਆ ਜਾ ਸੋਹਣਿਆਂ, ਤੇ ਜਗ ਨੂੰ ਮੋਹਣਿਆਂ
ਘੜੀ ਵੇ ਘੜੀ ...
ਪੁਛ ਪੁਛ ਹਾਰੀ, ਕਿਸੇ ਪਤਾ ਵੀ ਨਾ ਦਸਿਆ।
ਸਾਉਣ ਵਾਂਗੂੰ ਪਾਣੀ, ਮੇਰੀ ਅਖੀਆਂ ਚੋਂ ਵਸਿਆ।
ਤੂੰ ਸੁਣ ਕੇ ਪੁਕਾਰ ਜੀ, ਤੇ ਦੇਹ ਦੀਦਾਰ ਜੀ,
ਘੜੀ ਵੇ ਘੜੀ ...
ਔਸੀਆਂ ਮੈਂ ਪਾਨੀਆਂ, ਤੇ ਕਾਗ ਵੀ ਉਡਾਨੀਆਂ।
ਤੇਰੇ ਰਾਹਾਂ ਉਤੇ ਪਈ, ਅਖੀਆਂ ਵਿਛਾਨੀ ਆਂ।
ਤੇਰੇ ਗੁਣ ਗਾ ਲਵਾਂ, ਮੈਂ ਦਰਸ਼ਨ ਪਾ ਲਵਾਂ।
ਘੜੀ ਵੇ ਘੜੀ ...
ਬ੍ਰਿਹੋਂ ਉਛਾਲੇ ਮਾਰੇ, ਚੈਨ ਮੈਨੂੰ ਆਏ ਨਾ।
ਜ਼ਿੰਦਗੀ ਉਡੀਕਾਂ ਵਿਚ, ਐਵੇਂ ਬੀਤ ਜਾਏ ਨਾ।
ਇਹੋ ਅਰਦਾਸ ਹੈ, ਤੇ ਤੇਰੇ ਪਾਸ ਹੈ।
ਘੜੀ ਵੇ ਘੜੀ ...
ਵੇਖਣੇ ਨੂੰ ਚਿਤ ਸਾਡਾ, ਠਾਠਾਂ ਪਿਆ ਮਾਰਦਾ।
ਪਵੇ ਝਲਕਾਰਾ ਤੇਰੀ, ਨੂਰੀ ਜੇਹੀ ਨੁਹਾਰ ਦਾ।
ਖੜੀ ਤੇਰੇ ਦੁਆਰ ਹਾਂ, ਮੈਂ ਔਗੁਣਹਾਰ ਹਾਂ।
ਘੜੀ ਵੇ ਘੜੀ ...
ਲੰਘ ਗਏ 'ਰਤਨ' ਕਿੰਨੇ, ਸਿਆਲ ਤੇ ਹੁਨਾਲ ਨੇ।
ਵਾਗਾਂ ਨਾਂ ਤੂੰ ਮੋੜੀਆਂ, ਹੋਏ ਇਕ ਸੌ ਛਬੀ ਸਾਲ ਨੇ।
ਹੰਝੂ ਸਾਡੇ ਸੁਕ ਗਏ, ਸਬਰ ਸਾਡੇ ਮੁਕ ਗਏ,
ਘੜੀ ਵੇ ਘੜੀ, ਆਵੇ ਕਦੋਂ ਉਹ ਘੜੀ।
ਸਾਡੀ ਸੋਹਣੀ ਸੁਕਾਰ, ਆਵੇ ਚੀਨੀ ਤੇ ਚੜੀ।

⌘ ⌘ ⌘

## ਆ ਜਾ ਚੀਨੀ ਵਾਲੇ ਸਤਿਗੁਰ ਆਪਣੀ ਕ੍ਰਿਪਾ ਧਾਰ ਕੇ

ਡੋਲ ਗਿਆ ਧਰਤੀ ਦਾ ਸੀਨਾ, ਲਖਾਂ ਪਾਪ ਸਹਾਰ ਕੇ।
ਆ ਜਾ ਚੀਨੀ ਵਾਲੇ ਸਤਿਗੁਰ, ਅਪਣੀ ਕ੍ਰਿਪਾ ਧਾਰ ਕੇ।

ਉਡਿਆ ਧਰਮ ਪੰਖੇਰੂ ਜਗ ਚੋਂ, ਕੂੜ ਫੇਰ ਪ੍ਰਧਾਨ ਹੋਇਆ।
ਵਿਚ ਕੁਰੀਤੀਆਂ ਫਸ ਗਈ ਦੁਨੀਆਂ, ਦੁਖੀਆ ਕੁਲ ਜਹਾਨ ਹੋਇਆ।
ਬੁਚੜ ਫਿਰ ਕਈ ਪੈਦਾ ਹੋ ਗਏ, ਖਾਵਨ ਗਊਆਂ ਮਾਰ ਕੇ।
ਆ ਜਾ ਚੀਨੀ ਵਾਲੇ ਸਤਿਗੁਰ, ਅਪਣੀ ਕ੍ਰਿਪਾ ਧਾਰ ਕੇ।

ਤਪ ਤਿਆਗ ਨੂੰ ਭੁਲ ਗਈ ਦੁਨੀਆਂ, ਲੋਭ ਦੇ ਵਿਚ ਇਨਸਾਨ ਵਿਕੇ।
ਧਰਮ ਵਿਕੇ, ਈਮਾਨ ਵਿਕੇ, ਅਜ ਭਗਤ ਵਿਕੇ, ਭਗਵਾਨ ਵਿਕੇ।
ਮਾਨਵਤਾ ਪਈ ਛਮ ਛਮ ਰੋਵੇ, ਤੇਰਾ ਨਾਮ ਪੁਕਾਰ ਕੇ।
ਆ ਜਾ ਚੀਨੀ ਵਾਲੇ ਸਤਿਗੁਰ, ਅਪਣੀ ਕ੍ਰਿਪਾ ਧਾਰ ਕੇ।

ਤੇਰੇ ਨਾਮਲੇਵਾ ਭੀ ਭੁਲ ਗਏ, ਤੇਰੇ ਅਜ ਨਿਸ਼ਾਨੇ ਨੂੰ।
ਬਦਲੇ ਨਾਲ ਜ਼ਮਾਨੇ ਦੇ, ਜਿਹਨਾਂ ਬਦਲ ਦੇਣਾ ਸੀ ਜ਼ਮਾਨੇ ਨੂੰ।
ਡੁਬਦੇ ਬੇੜੇ ਮਾਨਵਤਾ ਦੇ, ਫੇਰ ਵਿਖਾ ਜਾ ਤਾਰ ਕੇ।
ਆ ਜਾ ਚੀਨੀ ਵਾਲੇ ਸਤਿਗੁਰ, ਅਪਣੀ ਕ੍ਰਿਪਾ ਧਾਰ ਕੇ।

ਨਾ ਮੁੜਿਆ ਤੂੰ ਮੁਦਤਾਂ ਹੋਈਆਂ, ਆਸਾਂ ਅਸਾਂ ਨਾ ਛਡੀਆਂ ਨੇ।
ਤੇਰੇ ਦੀਦ ਲਈ ਮੇਰੇ ਦਾਤਾ, ਰਾਹ ਤੇ ਅਖੀਆਂ ਗਡੀਆਂ ਨੇ।
ਬ੍ਰਿਹੋਂ ਦੇ ਵਿਚ ਤਪਦੇ ਹਿਰਦੇ, ਫੇਰ ਵਿਖਾ ਜਾ ਠਾਰ ਕੇ।
ਆ ਜਾ ਚੀਨੀ ਵਾਲੇ ਸਤਿਗੁਰ, ਅਪਣੀ ਕ੍ਰਿਪਾ ਧਾਰ ਕੇ।

ਭਾਰਤ ਮਾਂ ਪਈ ਤੈਨੂੰ ਪੁਕਾਰੇ, ਆ ਕਮਲੀ ਦਿਆ ਸਾਈਆਂ ਵੇ।
ਚੰਨ ਸੂਰਜ ਤਾਰੇ ਆਕਾਸ਼ੋਂ, 'ਰਤਨ', ਪਏ ਦੇਨ ਦੁਹਾਈਆਂ ਵੇ।
ਹੰਝੂਆਂ ਦੀ ਲੈ ਭੇਟ ਮੈ ਆਇਆ, ਤੇਰੇ ਦਰ ਤੇ ਹਾਰ ਕੇ।
ਆ ਜਾ ਚੀਨੀ ਵਾਲੇ ਸਤਿਗੁਰ, ਅਪਣੀ ਕ੍ਰਿਪਾ ਧਾਰ ਕੇ।

⌘ ⌘ ⌘

# ਬ੍ਰਿਹਨ ਦੀ ਪੁਕਾਰ

ਆਵੀਂ ਵੇ ਆਵੀਂ ਚੀਨੀ ਵਾਲਿਆ, ਹਿੰਦ ਰਖਵਾਲਿਆ, ਤੈਨੂੰ ਦੇਸ਼ ਬੁਲਾਵੇ।
ਤੇਰਾ ਵਿਛੋੜਾ ਮੇਰੇ ਦਾਤਿਆ, ਸਾਨੂੰ ਵਢ ਵਢ ਖਾਵੇ।

ਗਿਣ ਗਿਣ ਤਾਰੇ ਵੇ ਮੈਂ ਰਾਤਾਂ ਲੰਘਾਨੀਆਂ।
ਦਿਨੇ ਮੈਂ ਬੰਨੇਰਿਆਂ ਤੋਂ, ਕਾਂਗ ਉਡਾਨੀਆਂ।
ਵਜਣ ਵਿਛੋੜੇ ਵਾਲੇ ਤੀਰ ਵੇ, ਨੈਣੀਂ ਨੀਰ ਵੇ, ਦਿਲ ਭੜਕੇ ਮੇਰਾ,
ਤੇਰੇ ਬਿਨਾਂ ਮੇਰੇ ਚਾਨਣਾਂ, ਚਹੁੰ ਤਰਫ਼ ਹਨੇਰਾ।
ਆਵੀਂ ਵੇ ਆਵੀਂ ...
ਤੇਰੇ ਨਾਮਧਾਰੀਆਂ ਤੋਂ ਹੋਇਆ ਕੀ ਕਸੂਰ ਵੇ।
ਕਾਹਨੂੰ ਦਾਤਾ ਸਾਡੇ ਪਾਸੋਂ, ਹੋ ਗਿਓਂ ਦੂਰ ਵੇ।
ਆ ਜਾ ਫਿਰ ਭੁਲਿਆਂ ਨੂੰ ਤਾਰਦਾ, ਤੇ ਦਿਲ ਠਾਰਦਾ, ਰਾਹ ਤਕਦੀ ਲੁਕਾਈ।
ਸਾਨੂੰ ਤਾਂ ਸੁੰਨੀ ਸੁੰਨੀ ਜਾਪਦੀ, ਤੇਰੇ ਬਿਨਾਂ ਇਹ ਖ਼ੁਦਾਈ
ਆਵੀਂ ਵੇ ਆਵੀਂ ...
ਮੁਦਤਾਂ ਦਾ ਗਿਓਂ ਦਾਤਾ, ਲਾਈ ਕਾਹਨੂੰ ਦੇਰ ਏ।
ਬ੍ਰਿਹੋਂ ਦੀ ਰਾਤ ਵਾਲੀ, ਹੋਈ ਨਾ ਸਵੇਰ ਏ।
ਹਰ ਕੋਈ ਦਿਸਦਾ ਉਦਾਸ ਹੈ, ਤੇਰੀ ਆਸ ਹੈ, ਹੁਣ ਮੋੜ ਮੁਹਾਰਾਂ।
ਦੋ ਜਹਾਨਾਂ ਨੂੰ ਮੈਂ ਦਾਤਿਆ, ਤੇਰੇ ਰਾਹ ਉਤੋਂ ਵਾਰਾਂ।
ਆਵੀਂ ਵੇ ਆਵੀਂ ...
ਫੁਲ ਮੁਰਝਾਏ, ਅਤੇ ਖਿੜੀਆਂ ਨਹੀਂ ਕਲੀਆਂ।
ਤੈਨੂੰ ਨੇ ਉਡੀਕਦੀਆਂ, ਭੈਣੀ ਦੀਆਂ ਗਲੀਆਂ।
ਉਠੇ ਕਲੇਜੇ ਵਿਚੋਂ ਹੂਕ ਜੀ, ਨਿਕਲੇ ਕੂਕ ਜੀ, ਦਿਲ ਵਾਜਾਂ ਪਿਆ ਮਾਰੇ,
ਤੇਰੇ ਮਸਤਾਨਿਆਂ ਨੂੰ ਪ੍ਰੀਤਮਾ, ਵਜਣ ਤੇਰੇ ਝਲਕਾਰੇ।
ਆਵੀਂ ਵੇ ਆਵੀਂ ...
ਸਵਾ ਸੌ ਸਾਲ ਹੋ ਗਏ, ਫੇਰਾ ਤੂੰ ਨਾ ਪਾਇਆ ਏ।
'ਰਤਨ' ਤੇਰੇ ਰਾਹਾਂ ਉਤੇ, ਨੈਣਾਂ ਨੂੰ ਵਿਛਾਇਆ ਏ।
ਹੋ ਜਾਏ ਤੇਰਾ ਜੇ ਦੀਦਾਰ ਜੀ, ਬੇੜਾ ਪਾਰ ਜੀ, ਰਜ ਦਰਸਨ ਪਾਈਏ।
ਧੂੜ ਤੇਰੇ ਚਰਨਾਂ ਦੀ ਚੁੰਮ ਚੁੰਮ, ਮਥੇ ਉਤੇ ਲਾਈਏ।
ਆਵੀਂ ਵੇ ਆਵੀਂ ...

⌘ ⌘ ⌘

# ਤੇਰੀ ਸ਼ਾਨ ਨਿਰਾਲੀ

ਸਤਿਗੁਰ ਚੀਨੀ ਵਾਲਿਆ ਤੇਰੀ ਸ਼ਾਨ ਨਿਰਾਲੀ।
ਹਿੰਦ ਬਾਗ ਦੇ ਮਾਲੀਆ, ਲਜ ਦੇਸ਼ ਦੀ ਪਾਲੀ।

ਦੇਸ਼ ਆਜ਼ਾਦੀ ਵਾਸਤੇ, ਕਰਕੇ ਕੁਰਬਾਨੀ।
ਵਿਚ ਬਿਦੇਸ਼ਾਂ ਰੋਲ ਕੇ, ਆਪਣੀ ਜ਼ਿੰਦਗਾਨੀ।
ਸਾਮਰਾਜ ਦੇ ਜ਼ੁਲਮ ਦੀ, ਜੜ੍ਹ ਫੜ ਕੇ ਗਾਲੀ।
ਸਤਿਗੁਰ ਚੀਨੀ ਵਾਲਿਆ, ਤੇਰੀ ਸ਼ਾਨ ਨਿਰਾਲੀ।
ਬਾਣਾ ਤੇਰਾ ਦਾਤਿਆ, ਦਿਲ ਸਭ ਦੇ ਮੋਹੇ।
ਮਾਲਾ ਤੇਰੇ ਨਾਮ ਦੀ, ਮਲ ਮਨ ਦੀ ਧੋਏ।
ਖਾਲੀ ਦਰ ਤੋਂ ਜਾਂਵਦਾ, ਨਾ ਕੋਈ ਸੁਆਲੀ।
ਸਤਿਗੁਰ ਚੀਨੀ ਵਾਲਿਆ, ਤੇਰੀ ਸ਼ਾਨ ਨਿਰਾਲੀ।
ਰੂਪ ਨਿਰਾਲਾ ਜੱਗ ਚੋਂ, ਦਿਸੇ ਔਲਿਆਈ।
ਵਿਚ ਫ਼ਕੀਰੀ ਝਲਕਦੀ, ਜਗ ਦੀ ਸ਼ਹਿਨਸ਼ਾਹੀ।
ਬਿਨਾਂ ਮੁਲ ਤੋਂ, ਵੰਡਦਾ, ਭਰ ਨਾਮ ਪਿਆਲੀ।
ਸਤਿਗੁਰ ਚੀਨੀ ਵਾਲਿਆ, ਤੇਰੀ ਸ਼ਾਨ ਨਿਰਾਲੀ।
'ਰਤਨ' ਤੇਰੇ ਮਸਤਾਨਿਆਂ, ਨੇ ਰਖ ਵਿਖਾਈ।
ਗਊਆਂ ਛੁੜਾ ਕੇ ਬੁਚੜਾਂ, ਦੀ ਕਰੀ ਸੁਧਾਈ।
ਚੜ੍ਹੀ ਉਹਨਾਂ ਨੂੰ ਮਰਨ ਲਈ, ਸੀ ਗਿਠ ਗਿਠ ਲਾਲੀ।
ਸਤਿਗੁਰ ਚੀਨੀ ਵਾਲਿਆ, ਤੇਰੀ ਸ਼ਾਨ ਨਿਰਾਲੀ।
ਹਿੰਦ ਬਾਗ ਦੇ ਮਾਲੀਆ, ਲਜ ਦੇਸ਼ ਦੀ ਪਾਲੀ।

⌘ ⌘ ⌘

# ਧੰਨ ਧੰਨ ਸਤਿਗੁਰੂ ਰਾਮ ਸਿੰਘ ਤੈਥੋਂ ਬਲਿਹਾਰੀ

ਧੰਨ ਧੰਨ ਸਤਿਗੁਰ ਰਾਮ ਸਿੰਘ ਤੈਥੋਂ ਬਲਿਹਾਰੀ
ਤੇਰੇ ਚਰਨਾਂ ਉਤੋਂ ਜਾਈਏ, ਸਦਕੇ ਵਾਰੀ।

ਹਰੀ ਸਿੰਘ ਦੇ ਅੰਦਰ, ਆਪਣੀ ਜੁਗਤੀ ਪਾਈ।
ਪ੍ਰਤਾਪ ਸਿੰਘ ਸਤਿਗੁਰ ਵਿਚ ਅਪਣੀ ਜੋਤ ਜਗਾਈ।
ਕੂਕਾ ਪੰਥ ਦੇ ਮਹਿਲ ਦੀ, ਕਰ ਗਏ ਉਸਾਰੀ।
ਧੰਨ ਧੰਨ ਸਤਿਗੁਰ ਰਾਮ ਸਿੰਘ ਤੈਥੋਂ ਬਲਿਹਾਰੀ।
ਤੇਰੀ ਸ਼ਕਤੀ ਸਾਹਮਣੇ, ਕੋਈ ਅੜ ਨਾ ਸਕਿਆ।
ਤੇਰੇ ਅਗੇ ਜ਼ੁਲਮ ਜ਼ਬਰ ਵੀ ਖੜ੍ਹ ਨਾ ਸਕਿਆ।
ਗਊਆਂ ਦੇ ਰਕਸ਼ਕ ਸਤਿਗੁਰੂ, ਜੋਧੇ ਬਲਕਾਰੀ।
ਧੰਨ ਧੰਨ ਸਤਿਗੁਰ ਰਾਮ ਸਿੰਘ ਤੈਥੋਂ ਬਲਹਾਰੀ।
ਨਾਮਧਾਰੀਆਂ, ਯੋਧਿਆਂ, ਤੇਰੇ ਬੀਰ ਸਿਪਾਹੀਆਂ।
ਦੇਸ਼ ਆਜ਼ਾਦੀ ਖ਼ਾਤਰ, ਕੀਤੀਆਂ ਕਠਨ ਕਮਾਈਆਂ।
ਭੁਲ ਨਹੀਂ ਸਕਦੇ ਦੇਸ਼ ਦੇ, ਇਹ ਸਭ ਨਰ ਨਾਰੀ।
ਧੰਨ ਧੰਨ ਸਤਿਗੁਰ ਰਾਮ ਸਿੰਘ ਤੈਥੋਂ ਬਲਹਾਰੀ।
ਸਤਿਗੁਰ ਚੀਨੀ ਵਾਲਿਆ, ਤੇਰਾ ਨਾਮ ਪਿਆਰਾ।
ਵਿਚ ਸਤਿਗੁਰ ਜਗਜੀਤ ਸਿੰਘ, ਤੇਰਾ ਹੋਏ ਨਜ਼ਾਰਾ।
'ਰਤਨ' ਤੇਰੇ ਇਸ ਪੰਥ ਦੀ, ਜਿਸ ਪੈਜ ਸਵਾਰੀ।
ਧੰਨ ਧੰਨ ਸਤਿਗੁਰ ਰਾਮ ਸਿੰਘ, ਤੈਥੋਂ ਬਲਹਾਰੀ।

⌘ ⌘ ⌘

# ਨਹੀਂ ਮੁਰਝਾਣ ਦਿਤਾ, ਸਿਖੀ ਵਾਲੇ ਬਾਗ਼ ਨੂੰ

*ਪ੍ਰਦੇਸ ਗਮਨ ਕਰਨ ਲਗਿਆਂ, ਸਤਿਗੁਰੂ ਜੀ ਦਾ ਉਦੇਸ਼ ਤੇ ਸਿਖਾਂ ਦੀ ਬੇਹਬਲਤਾ*

ਕਿਲੇ ਵਿਚ ਗੋਰਿਆਂ, ਆ ਕਿਹਾ ਸਤਿਗੁਰੂ ਜੀ ਨੂੰ
ਤੁਸਾਂ ਅਜ ਹੋਰ ਦੇਸ਼ ਲਾਣੀਆਂ ਉਡਾਰੀਆਂ।
ਸਿਖਾਂ ਕਿਹਾ ਦਸ ਜਾਓ, ਆਪ ਜੀ ਦੇ ਪਿਛੋਂ ਕੌਣ,
ਮੋਢੇ ਉਤੇ ਧਰੇਗਾ, ਇਹ ਕੁਲ ਜ਼ਿੰਮੇਵਾਰੀਆਂ।
ਸਤਿਗੁਰਾਂ ਨੇ ਕਿਹਾ ਅਗੋਂ, ਹਰੀ ਸਿੰਘ ਰੂਪ ਮੇਰਾ,
ਮੇਰੇ ਵਿਚ ਖ਼ੂਬੀਆਂ ਜੋ, ਏਹਦੇ ਵਿਚ ਸਾਰੀਆਂ।
ਰਖੇਗਾ ਇਹ ਹਰੀ ਸਿੰਘ, ਹਰੀਆਂ ਜਹਾਨ ਵਿਚ,
ਖ਼ੂਨ ਪਾ ਕੇ ਲਾਈਆਂ ਹੋਈਆਂ, ਮੇਰੀਆਂ ਕਿਆਰੀਆਂ।

ਜਗ ਜੇ ਨਹੀਂ ਜਾਣਦਾ, ਨਾ ਜਾਣੇ ਅਸੀਂ ਜਾਣਦੇ ਹਾਂ,
ਹਰੀ ਸਿੰਘ ਜੀ ਦੇ ਸਚੇ ਤਪ ਤੇ ਤਿਆਗ ਨੂੰ।
ਇਕ ਦਿਨ ਕਹੇਗਾ ਜਹਾਨ ਧੰਨ ਹਰੀ ਸਿੰਘ,
ਹਰਾ ਜੀਹਨੇ ਰਖਿਆ ਏ, ਸਿਖੀ ਵਾਲੇ ਬਾਗ ਨੂੰ।

ਆਖ ਏਨਾ ਸਤਿਗੁਰੂ ਜੀ, ਟੁਰ ਪਏ ਰੰਗੂਨ ਵਲ,
ਸੰਗਤਾਂ ਦੇ ਦਿਲਾਂ ਉਤੇ, ਧੱਕਾ ਐਸਾ ਲਗਿਆ।
ਡਕਿਆ ਨਾ ਗਿਆ ਪਾਣੀ, ਅਖੀਆਂ ਦਾ ਕਿਸੇ ਕੋਲੋਂ,
ਫੁਟ ਫੁਟ ਜਮਨਾ ਦੀ ਧਾਰ, ਵਾਂਗੂ ਵਗਿਆ।
ਛਡ ਗਏ ਸੰਗਤਾਂ ਨੂੰ, ਲਾਲ ਸਦਾ ਕੌਰ ਜੀ ਦੇ,
ਦੀਵਾ ਰਹੂ ਸੀਨੇ 'ਚ ਵਿਛੋੜੇ ਵਾਲਾ ਜਗਿਆ।
ਲੈਣ ਲਈ ਬਦਲਾ ਫ਼ਰੰਗੀਆਂ ਤੋਂ ਕਾਲਜਾ ਸੀ,
ਕਲੇ ਕਲੇ ਕੂਕੇ ਵਾਲਾ, ਅੱਗ ਵਾਗੂੰ ਦਗਿਆ।

ਆਂਦਰਾਂ ਦੀ ਬੱਤੀ ਵੱਟ, ਕਾਲਜੇ ਦਾ ਲਹੂ ਪਾਕੇ,
ਕੂਕਿਆਂ ਨੇ ਬਾਲਿਆ, ਸ਼ਹੀਦੀ ਦੇ ਚਿਰਾਗ ਨੂੰ।
ਘਰ ਬਾਰ ਭੁਲ ਕੇ ਭੀ, ਰਕੜਾਂ 'ਚ ਰੁਲ ਕੇ ਭੀ,
ਨਹੀਂ ਮੁਰਝਾਣ ਦਿਤਾ, ਸਿਖੀ ਵਾਲੇ ਬਾਗ ਨੂੰ।

ਕੌਣ ਹਰੀ ਸਿੰਘ, ਕੀਹਨੂੰ ਸਤਿਗੁਰੂ ਜੀ ਆਖ ਗਏ ਨੇ,
ਏਨੀ ਗਲ ਸਿੰਘ ਜਦੋਂ ਸਕੇ ਨਾ ਨਿਤਾਰ ਸੀ।

ਤਿੰਨ ਸਾਲ ਪਿਛੋਂ ਫੇਰ ਬਰਮਾ ਰੰਗੂਨ ਉਹਨਾਂ,
ਘਲਿਆ ਦਰਬਾਰਾ ਸਿੰਘ, ਕਰਕੇ ਤਿਆਰ ਸੀ।
ਪੁਜਾ ਜਦੋਂ ਓਥੇ, ਬਸ ਹੋਸ਼ ਹੀ ਭੁਲਾ ਬੈਠਾ,
ਪਾਇਆ ਜਦੋਂ ਓਸ ਚੀਨੀ ਵਾਲੇ ਦਾ ਦੀਦਾਰ ਸੀ।
ਸਿਰ ਧਰ ਚਰਨਾਂ ਤੇ, ਚੁਕਿਆ ਨਾ ਗਿਆ ਉਹਤੋਂ,
ਫੁਟ ਪਈ ਅਖੀਆਂ ਚੋਂ, ਹੰਝੂਆਂ ਦੀ ਧਾਰ ਸੀ।

ਦੋਵੇਂ ਹਥ ਜੋੜ, ਗਲ ਪਾ ਕੇ ਪਲਾ ਕਹਿਣ ਲਗਾ,
ਛਡ ਆਏ ਜਦੋਂ ਤੁਸੀਂ ਕਿਲੇ ਪ੍ਰਯਾਗ ਨੂੰ।
ਤੇਰੇ ਸਿੰਘਾਂ ਖ਼ੂਨ ਨਾਲ, ਖੇਡ ਲਈ ਹੋਲੀ ਭਾਂਵੇਂ।
ਨਹੀਂ ਮੁਰਝਾਣ ਦਿਤਾ, ਸਿਖੀ ਵਾਲੇ ਬਾਗ ਨੂੰ।

ਪਰ ਸਾਨੂੰ ਫੇਰ ਜ਼ਰਾ, ਖੋਲ੍ਹਕੇ ਹਜ਼ੂਰ ਦਸੋ,
ਆਪਣੀ ਥਾਂ ਆਏ ਤੁਸੀਂ, ਕਿਸ ਨੂੰ ਬਿਠਾਲ ਜੇ।
ਅਗੋਂ ਕਿਹਾ ਸਤਿਗੁਰਾਂ ਨੇ, ਬੁਧ ਸਿੰਘ ਜਿਨੂੰ ਆਖੋ,
ਵੀਰ ਮੇਰਾ ਛੋਟਾ, ਨਾਮ ਨਾਲ ਮਾਲਾ ਮਾਲ ਜੇ।
ਮੇਰਾ ਹੀ ਉਹ ਰੂਪ ਸਿੰਘੋ, ਮੇਰਾ ਹੀ ਸਰੂਪ ਹੈ ਉਹ,
ਫ਼ਰਕ ਮੇਰੇ ਉਹਦੇ ਵਿਚ, ਰਤੀ ਨਾ ਰਵਾਲ ਜੇ।
ਹਰੀ ਸਿੰਘ ਉਹਨਾਂ ਦਾ ਹੀ, ਨਾਮ ਅਸਾਂ ਰਖਿਆ ਏ,
ਰਖੇਗਾ ਜੋ ਸਿਖੀ ਦੇ, ਬਗੀਚੇ ਨੂੰ ਸੰਭਾਲ ਜੇ।

ਮੇਰੇ ਤੋਂ ਵੀ ਵਧ ਉਹਨੂੰ, ਵੇਖਣਾ ਜਹਾਨ ਵਿਚ,
ਚਾਰ ਚੰਨ ਲਾਏਗਾ ਉਹ, ਦੇਸ਼ ਵਾਲੇ ਭਾਗ ਨੂੰ।
ਜਗ ਸਾਰਾ ਆਖੇਗਾ, ਕਿ ਧੰਨ ਗੁਰੂ ਹਰੀ ਸਿੰਘ,
ਨਹੀਂ ਮੁਰਝਾਣ ਦਿਤਾ, ਸਿਖੀ ਵਾਲੇ ਬਾਗ ਨੂੰ।

ਫੇਰ ਕਿਹਾ ਗੁਰਾਂ, ਦੇ ਕੇ, ਥਾਪੜਾ ਪਿਆਰ ਵਾਲਾ,
ਵੇਖਣਾ ਨਾ ਦਾਗ ਲਗੇ, ਕੂਕਿਆਂ ਦੀ ਸ਼ਾਨ ਤੇ।
ਦਿਲ ਵਿਚੋਂ ਦੇਸ਼ ਦਾ, ਪਿਆਰ ਕਦੇ ਭੁਲਣਾ ਨਾ,
ਹਥ ਵਿਚ ਮਾਲਾ, ਨਾਮ ਸਦਾ ਰਹੇ ਜ਼ਬਾਨ ਤੇ।
ਬੰਨ੍ਹ ਕੇ ਸ਼ਹੀਦੀਆਂ ਦੇ, ਗਾਨੇ ਸਦਾ ਹਥਾਂ ਉਤੇ,
ਖੇਡਣਾ ਜੇ ਪਵੇ, ਸਿੰਘ ਖੇਡ ਲੈਣ ਜਾਨ ਤੇ।
ਮਰ ਜਾਣਾ, ਖਪ ਜਾਣਾ, ਕਟ ਜਾਣਾ, ਮਿਟ ਜਾਣਾ।
ਰਹੇ ਨਾ ਪਰ ਗੋਰਿਆਂ ਦਾ, ਰਾਜ ਹਿੰਦੁਸਤਾਨ ਤੇ।

ਹਾੜ ਵਿਚ ਏਹਨਾਂ ਨੂੰ ਮੁਸੀਬਤਾਂ ਆ ਪੈਣੀਆਂ ਨੇ,
ਸਾਨੂੰ ਏਹਨਾਂ ਗੋਰਿਆਂ ਨੇ, ਕਢਿਆ ਏ ਮਾਘ ਨੂੰ।

ਚੰਨ ਤਾਰੇ ਕਹਿਨਗੇ ਆਕਾਸ਼ ਵਿਚੋਂ, ਕੂਕਿਆਂ ਨੇ,
ਨਹੀਂ ਮੁਰਝਾਣ ਦਿਤਾ, ਸਿਖੀ ਵਾਲੇ ਬਾਗ ਨੂੰ।

ਕੌਣ ਸੀ ਉਹ ਭਲਾ, ਦਸੋ, ਨਿਕੇ ਨਿਕੇ ਕਦ ਵਾਲੇ,
ਪੈਰਾਂ ਥਲੇ ਇਟਾਂ ਰਖ, ਉਚੇ ਹੋ ਖਲੋ ਗਏ।
ਮਾਰ ਕੇ ਛੜੱਪਾ ਕੀਹਨੇ, ਕਾਵਨ ਦੀ ਦਾਹੜੀ ਫੜੀ,
ਤਾਣ ਤਾਣ ਛਾਤੀ ਕੇਹੜੇ, ਤੋਪਾਂ ਸਾਹਵੇਂ ਹੋ ਗਏ।
ਸਤਿਗੁਰੂ ਰਾਮ ਸਿੰਘ ਬਾਲਿਆ ਸੀ ਦੀਵਾ ਜੇਹੜਾ,
ਜੁਸੇ ਵਾਲੀ ਰਤ ਕੌਣ, ਉਸ ਵਿਚ ਚੋ ਗਏ।
ਕੌਣ ਸੀ ਜੋ ਭਾਰਤ ਮਾਂ ਦੇ, ਗਲੇ ਵਿਚ ਪਾਣ ਲਈ,
ਆਪਣੀਆਂ ਹਡੀਆਂ ਦੇ, ਹਾਰ ਵੀ ਪਰੋ ਗਏ।

ਕੌਣ ਸੀ ਉਹ ਦਸੋ, ਜੋ ਸ਼ਹੀਦੀ ਦੀ ਵਜਾ ਕੇ ਬੀਨ,
ਫਿਰਦੇ ਸੀ ਕੀਲਦੇ, ਗੁਲਾਮੀ ਵਾਲੇ ਨਾਗ ਨੂੰ।
ਸਚ ਪੁਛੋ ਗੁਰੂ ਰਾਮ ਸਿੰਘ ਜੀ ਦੇ ਕੂਕਿਆਂ ਨੇ,
ਨਹੀਂ ਮੁਰਝਾਣ ਦਿਤਾ, ਸਿਖੀ ਵਾਲੇ ਬਾਗ ਨੂੰ।

ਜੇਹੜੀ ਤੂੰ ਆਜ਼ਾਦੀ ਲਈ, ਦੇਸੋਂ ਪ੍ਰਦੇਸ ਗਿਆ,
ਆ ਗਈ ਆਜ਼ਾਦੀ ਓ ਆਜ਼ਾਦੀ ਦਿਆ ਲਾੜਿਆ।
ਲਹਿਰਾਂ ਪਿਆ ਮਾਰਦਾ, ਤਿਰੰਗਾ ਲਾਲ ਕਿਲੇ ਉਤੇ,
ਤੇਰੀਆਂ ਕੁਰਬਾਨੀਆਂ ਨੇ, ਰੰਗ ਜਿਹਨੂੰ ਚਾੜ੍ਹਿਆ।
ਰਾਤਾਂ ਪੋਹ ਮਾਘ ਦੀਆਂ, ਰਕੜਾਂ 'ਚ ਕਟ ਕੇ ਤੇ,
ਧੁਪਾਂ ਵਿਚ ਪਿੰਡਾ, ਤੇਰੇ ਕੂਕਿਆਂ ਨੇ ਸਾੜਿਆ।
ਫਾਂਸੀਆਂ ਤੇ ਝੂਲੇ, ਅਤੇ ਤੋਪਾਂ ਨਾਲ ਉਡੇ ਕੂਕੇ,
ਤਾਂ ਜਾ ਕੇ ਪੈਰ ਗਿਆ, ਗੋਰੇ ਦਾ ਉਖਾੜਿਆ।

ਵੇਖ ਤੇਰੇ ਕੂਕਿਆਂ ਨੇ ਕਿਵੇਂ ਅਜ ਧੋ ਦਿਤਾ,
ਦੇਸ਼ ਵਾਲੇ ਮਥੇ ਤੋਂ, ਗੁਲਾਮੀ ਵਾਲੇ ਦਾਗ ਨੂੰ।
ਲਹੂ ਨਾਲ ਸਿੰਜਣਾ ਜੋ ਪਿਆ, 'ਰਤਨ' ਸਿੰਜ ਦਿਤਾ,
ਨਹੀਂ ਮੁਰਝਾਣ ਦਿਤਾ, ਸਿਖੀ ਵਾਲੇ ਬਾਗ ਨੂੰ।

⌘ ⌘ ⌘

# ਸਤਿਗੁਰੂ ਰਾਮ ਸਿੰਘ, ਦੇਹੋ ਜੀ ਦੀਦਾਰ

ਆ ਜਾ ਮੇਰੇ ਪ੍ਰੀਤਮਾ, ਤੂੰ ਆ ਜਾ ਇਕ ਵਾਰ।
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਗਲ ਹੈ ਉਹ ਯਾਦ ਮੈਨੂੰ, ਸਰਦੀ ਦਾ ਅੰਤ ਹੈਸੀ।
ਏਹੋ ਬਹਾਰ ਹੈਸੀ, ਏਹੋ ਬਸੰਤ ਹੈਸੀ।
ਭੈਣੀ ਦੀ ਧਰਤ ਨੂੰ ਜਦ, ਤੁਸਾਂ ਭਾਗ ਸੀ ਲਗਾਏ।
ਰਾਵਣ ਨੂੰ ਮਾਰਨੇ ਲਈ, ਬਣਕੇ ਸੀ ਰਾਮ ਆਏ।
ਅਰਸ਼ਾਂ ਤੇ ਮਹਿਕ ਵਰਤੀ, ਧਰਤੀ ਤੇ ਨੂਰ ਹੋਇਆ।
ਹਿੰਦ ਦੀ ਦਹਿਲੀਜ਼ ਉਤੇ, ਕੁਦਰਤ ਨੇ ਤੇਲ ਚੋਇਆ।
ਖੁਸ਼ੀਆਂ ਲੁਟਾਂਦੀ ਫਿਰਦੀ, ਰਾਣੀ ਬਹਾਰ ਦੀ ਸੀ।
ਚੋਲਾ ਬਸੰਤੀ ਪਾ ਕੇ, ਸੋਨਾ ਖਿਲਾਰਦੀ ਸੀ।
ਅਜ ਫੇਰ ਮੁੜਕੇ ਜਗ ਤੇ, ਉਹੋ ਬਸੰਤ ਆਈ।
ਆਈ ਮਗਰ ਇਕੱਲੀ, ਨਾ ਕੰਤ ਨੂੰ ਲਿਆਈ।
ਆਂਓਦੇ ਜੇ ਸਤਿਗੁਰੂ ਜੀ, ਸਧਰਾਂ ਉਤਾਰ ਲੈਂਦੇ।
ਚਰਨਾਂ ਦੀ ਧੂੜ ਛੋਹ ਕੇ, ਹਿਰਦੇ ਨੂੰ ਠਾਰ ਲੈਂਦੇ।
ਆ ਜਾ ਮੇਰੇ ਪ੍ਰੀਤਮਾ, ਤੂੰ ਆ ਜਾ ਇਕ ਵਾਰ।
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਹਾਲੇ ਹੈ ਯਾਦ ਮੈਨੂੰ ਕੁਝ ਫੇਰ ਸਾਲ ਬੀਤੇ।
ਅੰਤਮ ਤੁਸਾਂ ਦੇ ਦਰਸ਼ਨ, ਜਦ ਕੂਕਿਆਂ ਨੇ ਕੀਤੇ।
ਉਸੇ ਹੀ ਦਿਨ ਤੋਂ ਅਜ ਤਕ, ਬ੍ਰਿਹਾ ਸਤਾਈ ਜਾਂਦਾ।
ਦਿਲ ਗ਼ਮ ਨੂੰ ਖਾਈ ਜਾਂਦਾ, ਗ਼ਮ ਦਿਲ ਨੂੰ ਖਾਈ ਜਾਂਦਾ।
ਇੰਜ ਜਾਪਦਾ ਏ ਸਾਡਾ, ਸਭ ਕੁਝ ਹੀ ਖੋ ਗਿਆ ਏ।
ਸਾਵਣ ਦੇ ਵਾਂਗ ਪਾਣੀ, ਅਖੀਆਂ ਚੋਂ ਚੋ ਗਿਆ ਏ।
ਅਜ ਫੇਰ ਸਿਰ ਤੇ ਨ੍ਹੇਰੀ, ਬ੍ਰਿਹੋਂ ਦੀ ਆਣ ਝੁਲੀ।
ਹੋਈਆਂ ਸੁਦਾਈ ਅਖੀਆਂ, ਤਨ ਮਨ ਦੀ ਹੋਸ਼ ਭੁਲੀ।
ਸੀਨੇ 'ਚ ਯਾਦ ਤੇਰੀ, ਇਕ ਚੀਰ ਬਣ ਗਈ ਏ।
ਨੈਣਾਂ ਦੇ ਵਿਚ ਖੁਭ ਕੇ, ਤਸਵੀਰ ਬਣ ਗਈ ਏ।
ਆ ਜਾ ਮੇਰੇ ਪ੍ਰੀਤਮਾ, ਤੂੰ ਆ ਜਾ ਇਕ ਵਾਰ
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਜਿਧਰ ਵੀ ਦੇਖਦਾ ਹਾਂ, ਓਧਰ ਤੇਰਾ ਨਜ਼ਾਰਾ।
ਜਿਧਰ ਮੂੰਹ ਫੇਰਦਾ ਹਾਂ, ਤੇਰਾ ਜਲਵਾ ਆਸ਼ਕਾਰਾ।
ਸਜੇ ਵੀ ਤੂੰ ਖੜਾ ਏਂ, ਖੱਬੇ ਵੀ ਤੇਰੀ ਸੂਰਤ।
ਅਗੇ ਵੀ ਸ਼ਕਲ ਤੇਰੀ, ਪਿਛੇ ਵੀ ਤੇਰੀ ਮੂਰਤ।
ਸਾਹਾਂ 'ਚ ਘੁਲ ਗਈ ਏ, ਖ਼ੁਸ਼ਬੂ ਪਿਆਰ ਵਾਲੀ।
ਕਿਸ ਦਿਨ ਘੜੀ ਮੁਕੇਗੀ, ਇਹ ਇੰਤਜ਼ਾਰ ਵਾਲੀ।
ਕਦ ਤਕ ਫਿਰਾਂਗੇ ਏਦਾਂ, ਦਿਲ ਦਾ ਗ਼ੁਬਾਰ ਲੈ ਕੇ,
ਮੈਂ ਤੇਰੇ ਦਰ ਤੇ ਆਇਆ, ਦਿਲ ਦੀ ਪੁਕਾਰ ਲੈ ਕੇ.
ਉਹ ਨਾਰ ਨਾਰ ਕਾਹਦੀ, ਨਾ ਕੋਲ ਜਿਸ ਦਾ ਕੰਤ ਏ।
ਬਿਨ ਤੇਰੇ ਸਤਿਗੁਰੂ ਜੀ, ਭਾਂਦੀ ਨਹੀਂ ਬਸੰਤ ਏ।

ਆ ਜਾ ਮੇਰੇ ਪ੍ਰੀਤਮਾ ਤੂੰ ਆ ਜਾ ਇਕ ਵਾਰ,
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਅਜ ਰੋ ਰੋ ਤੇਰੇ ਕੂਕੇ, ਕੂਕਾਂ ਪਏ ਮਾਰਦੇ ਨੇ।
ਰਾਹਾਂ ਤੇ ਗਡ ਕੇ ਅਖੀਆਂ, ਵਾਟਾਂ ਨਿਹਾਰਦੇ ਨੇ।
ਖ਼ਾਲੀ ਪਿਆ ਹੋਇਆ ਏ, ਸਾਡੇ ਦਿਲਾਂ ਦਾ ਮੰਦਰ।
ਆ ਜਾਓ ਸਤਿਗੁਰੂ ਜੀ, ਬਹਿ ਜਾਓ ਇਸ ਦੇ ਅੰਦਰ।
ਅਸਾਂ ਅੱਖੀਆਂ ਦੇ ਅਪਣੇ, ਦੋਵੇਂ ਕਿਵਾੜ ਖੋਲੇ,
ਏਹਨਾਂ ਦੇ ਰਾਹੀਂ ਅੰਦਰ, ਆ ਜਾਓ ਪੋਲੇ ਪੋਲੇ।
ਲਗੀ ਉਡੀਕ ਤੁਹਾਡੀ, ਕਿਓਂ ਦੇਰ ਹੈ ਲਗਾਈ।
ਖਾਤਰ ਤੁਹਾਡੀ ਦਿਲ ਦੀ, ਅਸਾਂ ਸੇਜ ਹੈ ਵਿਛਾਈ।
ਅਸੀਂ ਸੜਦੇ ਹੋਏ ਅਪਣੇ, ਹਿਰਦੇ ਤਾਂ ਠਾਰ ਲਈਏ।
ਨੈਣਾਂ ਦੇ ਬਾਲ ਦੀਵੇ, ਪੂਜਾ ਉਤਾਰ ਲਈਏ।
ਤੁਹਾਡੀ ਉਡੀਕ ਅੰਦਰ, ਬੈਠੇ ਹੋਏ ਦੇਰ ਦੇ ਹਾਂ।
ਮਾਲਾ ਤੁਹਾਡੇ ਨਾਂ ਦੀ, ਦਿਨ ਰਾਤ ਫੇਰਦੇ ਹਾਂ।

ਆ ਜਾ ਮੇਰੇ ਪ੍ਰੀਤਮਾ, ਤੂੰ ਆ ਜਾ ਇਕ ਵਾਰ।
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਤੁਸਾਂ ਸਤਿਗੁਰੂ ਜੀ ਸਾਨੂੰ, ਕਾਹਨੂੰ ਵਿਸਾਰਿਆ ਏ।
ਬ੍ਰਿਹੋਂ ਦਾ ਤੀਰ ਤਿਖਾ, ਸੀਨੇ 'ਚ ਮਾਰਿਆ ਏ।
ਦੋ ਚਾਰ ਦਿਨ ਜੇ ਹੁੰਦੇ ਤਾਂ ਤੇ ਸਹਾਰ ਲੈਂਦੇ।
ਕੁਝ ਰੋ ਕੇ ਕਟ ਲੈਂਦੇ, ਕੁਝ ਮਨ ਨੂੰ ਮਾਰ ਲੈਂਦੇ।
ਏਥੇ ਤਾਂ ਸਤਿਗੁਰੂ ਜੀ, ਕਈ ਸਾਲ ਢੁਕ ਗਏ ਨੇ।
ਰੋ ਰੋ ਕੇ ਨੈਣਾਂ ਵਿਚੋਂ, ਹੰਝੂ ਵੀ ਮੁਕ ਗਏ ਨੇ।

ਹੈ ਜ਼ਿੰਦਗੀ ਤੋਂ ਚੰਗੀ, ਚਰਨਾਂ ਦੀ ਧੂੜ ਤੇਰੀ।
ਚੁੰਮਾਂ ਹਜ਼ਾਰ ਵਾਰੀ, ਮਿਲ ਜਾਏ ਜੇ ਇਕ ਵੇਰੀ।
ਆ ਜਾ ਮੇਰੇ ਪ੍ਰੀਤਮਾਂ, ਤੂੰ ਆ ਜਾ ਇਕ ਵਾਰ।
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਰੰਗਣ ਪਿਆਰ ਵਾਲੀ, ਮੁੜਕੇ ਚੜ੍ਹਾਓ ਐਸੀ।
ਬੁਝੀ ਹੋਈ ਜੋਤ ਦਿਲ ਦੀ, ਮੁੜਕੇ ਜਗਾਓ ਐਸੀ।
ਭੁਲ ਜਾਏ ਸਾਰੀ ਦੁਨੀਆਂ, ਦੁਨੀਆਂ ਦਾ ਸਾਥ ਛੁਟੇ।
ਮਿਟ ਜਾਏ ਭਾਂਵੇਂ ਹਸਤੀ, ਤੇਰੀ ਲਗਨ ਨਾ ਟੁਟੇ।
ਰੂਹ ਝੂਮ ਜਾਏ ਸਾਡੀ, ਪੀ ਪੀ ਕੇ ਜਾਮ ਤੇਰਾ।
ਇਸ ਜੀਭ ਉਤੇ ਨੱਚੇ, ਇਕੋ ਹੀ ਨਾਮ ਤੇਰਾ।
ਹਰ ਰੋਮ ਰੋਮ ਵਿਚੋਂ, ਐਸਾ ਖ਼ੁਮਾਰ ਉਠੇ,
ਮੈਂ ਮੈਂ ਨੂੰ ਭੁਲ ਕੇ ਤੇ, ਤੂੰ ਤੂੰ ਪੁਕਾਰ ਉਠੇ।
ਲਖ ਵਾਰ ਭਾਵੇਂ ਪੁਛੋ, ਏਹੋ ਹੀ ਕਹਿਣਾ ਅੰਤ ਏ।
ਬਿਨ ਤੇਰੇ ਸਤਿਗੁਰੂ ਜੀ, ਭਾਂਦੀ ਨਹੀਂ ਬਸੰਤ ਏ।
ਆ ਜਾ ਮੇਰੇ ਪ੍ਰੀਤਮਾ, ਤੂੰ ਆ ਜਾ ਇਕ ਵਾਰ।
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਹੈ ਯਾਦ ਸਾਨੂੰ ਹਾਲੇ, ਚੀਨੀ ਦੇ ਸ਼ਾਹ ਸਵਾਰਾ।
ਅੰਗ੍ਰੇਜ਼ ਕੰਬ ਉਠੇ, ਸੁਣ ਕੇ ਉਹ ਤੇਰਾ ਨਾਅਰਾ।
ਤੁਸੀਂ ਆਖਿਆ ਵਤਨ ਵਿਚ, ਬਿਲੇ ਨਹੀਂ ਰਹਿਣ ਦੇਣੇ।
ਸਿਖੀ ਦਿਲਾਂ ਦੇ ਜਜ਼ਬੇ, ਢਿਲੇ ਨਹੀਂ ਪੈਣ ਦੇਣੇ।
ਨਾ ਮਿਲਣੇ-ਵਰਤਣੇ ਦੀ, ਤਹਿਰੀਕ ਨੂੰ ਚਲਾ ਕੇ।
ਦਸੀ ਤੁਸਾਂ ਹਕੂਮਤ, ਆਪਣੀ ਜੁਦਾ ਬਣਾ ਕੇ।
ਛਡੀਆਂ ਬਦੇਸ਼ੀ ਚੀਜ਼ਾਂ, ਗਡੀਆਂ ਤੇ ਚੜ੍ਹਨਾ ਛਡਿਆ।
ਛਡੇ ਸੀ ਡਾਕਖਾਨੇ, ਅੰਗ੍ਰੇਜ਼ੀ ਪੜ੍ਹਨਾ ਛਡਿਆ।
ਕੂਕੇ ਤੁਸਾਂ ਸਜਾਏ, ਸ਼ਹਾਦਤ ਦੀ ਪਾਣ ਦੇ ਕੇ।
ਹਸਦੇ ਰਹੇ ਵਤਨ ਤੋਂ, ਜੋ ਆਪਣੀ ਜਾਨ ਦੇ ਕੇ।
ਛਡ ਮਹਿਲ ਮਾੜੀਆਂ ਨੂੰ, ਜੰਗਲਾਂ 'ਚ ਡੇਰੇ ਲਾਏ।
ਰਕੜਾਂ ਦੇ ਵਿਚ ਦੀਵੇ, ਸਤਿਗੁਰੂ ਤੁਸਾਂ ਜਗਾਏ।
ਗਊਆਂ ਦੀ ਕੀਤੀ ਰਖਿਆ, ਬੁਚੜਾਂ ਨੂੰ ਮਾਰਿਆ ਸੀ,
ਤੇਰੇ ਕੂਕਿਆਂ ਨੇ ਸਭ ਕੁਝ, ਭਾਰਤ ਤੋਂ ਵਾਰਿਆ ਸੀ।
ਆ ਜਾ ਮੇਰੇ ਪ੍ਰੀਤਮਾਂ, ਤੂੰ ਆ ਜਾ ਇਕ ਵਾਰ।
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਮਲੇਰ ਕੋਟਲੇ ਦੀ, ਸਾਨੂੰ ਯਾਦ ਹੈ ਕਹਾਣੀ।
ਕਿੰਜ ਕੂਕਿਆਂ ਨੇ ਵੂਕੀ, ਸੀ ਓਸ ਥਾਂ ਜਵਾਨੀ।
ਕੀਕਣ ਅਮੋਲ ਜ਼ਿੰਦਾਂ, ਓਥੇ ਖ਼ਾਮੋਸ਼ ਹੋਈਆਂ।
ਤਕ ਕੇ ਜਿੰਨਾਂ ਦਾ ਜਿਗਰਾ, ਤੋਪਾਂ ਬੇਹੋਸ਼ ਹੋਈਆਂ।
ਸੀਨਾ ਕਿਸੇ ਦਾ ਤੋਪੋਂ, ਜੇ ਨੀਵਾਂ ਰਹਿ ਗਿਆ ਸੀ।
ਤਾਂ ਪੈਰ ਥਲੇ ਰਖ ਕੇ, ਇਟਾਂ ਖਲੋ ਗਿਆ ਸੀ।
ਨਿਕਾ ਜਿਹਾ ਉਹ ਬਾਲਕ, ਹਾਲੀ ਨਾ ਮੁਛ ਫੁਟੀ।
ਜਿਸ ਮਾਰ ਕੇ ਛੜੱਪਾ, ਕਾਵਨ ਦੀ ਦਾਹੜੀ ਪੁਟੀ।
ਤੁਸਾਂ ਇਸ ਆਜ਼ਾਦੀ ਖ਼ਾਤਰ, ਕੀ ਕੀ ਨਾ ਦੁਖ ਸਹਾਰੇ।
ਬਰਮਾ ਦੇ ਜੰਗਲਾਂ ਵਿਚ, ਹਾਏ ਕਿਦਾਂ ਦਿਨ ਗੁਜ਼ਾਰੇ।
ਸਭ ਤੋਂ ਪਹਿਲਾਂ ਆਜ਼ਾਦੀ, ਦਾ ਲਾਇਆ ਜਿਸ ਨੇ ਨਾਅਰਾ।
ਭੈਣੀ ਦਾ ਚੰਨ ਸੋਹਣਾ, ਮੇਰਾ ਸਤਿਗੁਰੂ ਪਿਆਰਾ।
ਆ ਜਾ ਮੇਰੇ ਪ੍ਰੀਤਮਾਂ, ਤੂੰ ਆ ਜਾ ਇਕ ਵਾਰ।
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

ਐ ਸਤਿਗੁਰੂ ਪਿਆਰੇ, ਅਜ ਫੇਰ ਲੋੜ ਤੇਰੀ।
ਅਜ ਫੇਰ ਦੇਸ਼ ਉਤੇ, ਝੁਲੇ ਨਾ ਕੋਈ ਹਨੇਰੀ।
ਭਾਰਤ ਵਰਸ਼ ਦੇ ਵੈਰੀ, ਅਖਾਂ ਦਿਖਾ ਰਹੇ ਨੇ।
ਰਿਸ਼ੀਆਂ, ਗੁਰੂਆਂ ਦੀ ਪਿਆਰੀ, ਧਰਤੀ ਦਬਾ ਰਹੇ ਨੇ।
ਅਜ .ਗੈਰ ਘੂਰਦੇ ਨੇ, ਚੀਨੀ ਦੇ ਸ਼ਾਹ ਸਵਾਰਾ।
ਆਜ਼ਾਦੀ ਮਾਣਦਾ ਰਹੇ, ਤੇਰਾ ਇਹ ਦੇਸ਼ ਪਿਆਰਾ।
ਖ਼ਾਤਰ ਵਤਨ ਦੀ ਸਾਨੂੰ, ਮਰਨਾ ਸਿਖਾਣ ਦੇ ਲਈ।
ਆਜ਼ਾਦੀਆਂ ਦੀ ਖ਼ਾਤਰ, ਜਾਨਾਂ ਲੜਾਣ ਦੇ ਲਈ।
ਚੀਨੀ ਤੇ ਚੜ ਕੇ ਆ ਜਾ, ਦੇ ਜਾ ਦੀਦਾਰ ਸਤਿਗੁਰ।
ਬਿਗੜੀ ਹੋਈ ਅਸਾਡੀ, ਮੁੜ ਕੇ ਸਵਾਰ ਸਤਿਗੁਰ।
ਤੇਰੇ 'ਰਤਨ' ਸਜਾਏ, ਕਰਦੇ ਨੇ ਯਾਦ ਸੰਤ ਏ।
ਬਿਨ ਤੇਰੇ ਸਤਿਗੁਰੂ ਜੀ, ਭਾਂਦੀ ਨਹੀਂ ਬਸੰਤ ਏ।
ਆ ਜਾ ਮੇਰੇ ਪ੍ਰੀਤਮਾਂ, ਤੂੰ ਆ ਜਾ ਇਕ ਵਾਰ।
ਸਤਿਗੁਰੂ ਰਾਮ ਸਿੰਘ, ਦੇਹੁ ਜੀ ਦੀਦਾਰ।

⌘ ⌘ ⌘

# ਤੇਰੀ ਅਮਰ ਕਹਾਣੀ

ਕਦੇ ਭੁਲਣੀ ਨਹੀਂ ਜਗ ਨੂੰ, ਸਤਿਗੁਰੂ ਤੇਰੀ ਅਮਰ ਕਹਾਣੀ।
ਦੇਸ਼ ਕੌਮ ਤੇ ਧਰਮ ਨੂੰ ਬਖ਼ਸ਼ੀ, ਨਵੀਂ ਹੀ ਤੂੰ ਜ਼ਿੰਦਗਾਨੀ।
ਤੇਰੀ ਅਮਰ ਕਹਾਣੀ।

ਤੂੰ ਹੀ ਕਿਹਾ ਸੀ, ਗੋਰਿਆਂ ਨੂੰ ਹੁਣ, ਰਾਜ ਕਰਨ ਨਹੀਂ ਦੇਣਾਂ।
ਜ਼ਾਲਮਾਂ ਹਥੋਂ, ਮਜ਼ਲੂਮਾਂ ਨੂੰ, ਕਦੇ ਮਰਨ ਨਹੀਂ ਦੇਣਾ।
ਐਸੀ ਚਲੀ ਚਾਲ, ਬਿਲੇ ਨੂੰ, ਯਾਦ ਆ ਗਈ ਨਾਨੀ।
ਤੇਰੀ ਅਮਰ ਕਹਾਣੀ।
ਸਭ ਤੋਂ ਪਹਿਲਾਂ ਤੁਸਾਂ, ਫਰੰਗੀ ਨਾਲ ਵਰਤਣਾ ਛਡਿਆ।
ਫਿਰ ਗੋਰੇ ਦੇ ਰਾਜ ਦਾ ਬੂਟਾ, ਪਕੜ ਜੜ੍ਹਾਂ ਤੋਂ ਵਢਿਆ।
ਚੀਨੀ ਵਾਲਿਆ ਨਹੀਂ ਹੋਣਾ ਕੋਈ, ਜਗ ਤੇ ਤੇਰਾ ਸਾਨੀ।
ਤੇਰੀ ਅਮਰ ਕਹਾਣੀ।
ਤੇਰੇ ਕੂਕੇ ਸਦਾ ਰਹੇ ਟੁਰਦੇ, ਸੀਸ ਤਲੀ ਤੇ ਧਰ ਕੇ।
ਵੇਖ ਜਿੰਨ੍ਹਾਂ ਨੂੰ ਛੁਪ ਜਾਂਦੀ ਸੀ, ਮੌਤ ਵੀ ਕਿਧਰੇ ਡਰ ਕੇ।
ਲਹੂ ਡੋਹਲਿਆ ਭਾਰਤ ਮਾਂ ਲਈ, ਜੇ ਓਸ ਮੰਗਿਆ ਪਾਣੀ।
ਤੇਰੀ ਅਮਰ ਕਹਾਣੀ।
ਨਿੱਕੇ ਤੇਰੇ ਬਿਸ਼ਨ ਸਿੰਘ ਨੇ, ਕਰਕੇ ਹਦ ਵਿਖਾਈ।
ਕਾਵਨ ਜਿਹੇ ਜ਼ਾਲਮ ਦੀ ਦਾਹੜੀ, ਪੁਟ ਕੇ ਹਥ ਫੜਾਈ।
ਵੇਖ ਭੁਜੰਗੀ ਦੇ ਜਿਗਰੇ ਨੂੰ, ਹੋ ਗਈ ਮੌਤ ਦੀਵਾਨੀ।
ਤੇਰੀ ਅਮਰ ਕਹਾਣੀ।
ਜਦੋਂ ਤੀਕ ਚੰਨ ਸੂਰਜ ਚਮਕਣ, ਚਮਕਣ ਅਰਸ਼ੀਂ ਤਾਰੇ।
'ਰਤਨ' ਜਦੋਂ ਤਕ ਧਰਤੀ ਉਤੇ ਵਗਦੇ ਸਾਗਰ ਖਾਰੇ।
ਤਦੋਂ ਤੀਕ ਸ੍ਰਿਸ਼ਟੀ ਤੇ ਤੇਰੀ, ਕਾਇਮ ਰਹੂ ਨਿਸ਼ਾਨੀ।
ਤੇਰੀ ਅਮਰ ਕਹਾਣੀ।



## ਸਤਿਗੁਰੂ ਪਿਆਰੇ ਤੇਰੇ ਨਾਮ ਦੀ ਦੁਹਾਈ ਏ

ਕੂਕਿਆਂ ਦੀ ਕੂਕ ਤੈਨੂੰ ਦੇਂਦੀ ਨਾ ਸੁਣਾਈ ਏ।
ਸਤਿਗੁਰੂ ਪਿਆਰੇ, ਤੇਰੇ ਨਾਮ ਦੀ ਦੁਹਾਈ ਏ।

ਰਾਹਾਂ ਵਿਚ ਤੇਰੇ ਅਸਾਂ ਅਖੀਆਂ ਨੇ ਗਡੀਆਂ।
ਤੱਕਦੇ ਹਾਂ ਵਾਟ ਤੇਰੀ, ਚੁਕ ਚੁਕ ਅੱਡੀਆਂ।
ਤੇਰੇ ਬਿਨਾਂ ਕੂਕੇ ਤੇਰੇ, ਹੋ ਗਏ ਸੌਦਾਈ ਏ।
ਸਤਿਗੁਰ ਪਿਆਰੇ, ਤੇਰੇ ਨਾਮ ਦੀ ਦੁਹਾਈ ਏ।
ਕਿਥੇ ਤੁਰ ਗਿਓਂ ਸਾਨੂੰ, ਰੋਂਦਿਆਂ ਨੂੰ ਛਡ ਕੇ।
ਆਸਾਂ ਤੇ ਉਮੀਦਾਂ ਵਾਲੇ, ਬੂਟੇ ਸਾਡੇ ਵਢ ਕੇ।
ਦਸ ਕੇਹੜੀ ਥਾਂ ਤੇ ਦਾਤਾ, ਧੂਣੀ ਤੂੰ ਰਮਾਈ ਏ।
ਸਤਿਗੁਰੂ ਪਿਆਰੇ ਤੇਰੇ ਨਾਮ ਦੀ ਦੁਹਾਈ ਏ।
ਤੇਰੇ ਬਿਨਾਂ ਸਾਂਈਆਂ, ਕੋਈ ਜੀਣ ਦਾ ਵੀ ਹੱਜ ਨਹੀਂ।
ਦੀਦ ਬਿਨਾਂ ਅਖੀਆਂ ਪਿਆਸੀਆਂ ਨੂੰ ਰੱਜ ਨਹੀਂ।
ਤੇਰੀਆਂ ਉਡੀਕਾਂ, ਸਾਡੀ ਜਿੰਦੜੀ ਸੁਕਾਈ ਏ।
ਸਤਿਗੁਰੂ ਪਿਆਰੇ ਤੇਰੇ ਨਾਮ ਦੀ ਦੁਹਾਈ ਏ।
ਜੇ ਕਿਤੋਂ ਆ ਜਾਵੇ ਨੈਣਾਂ 'ਚ ਸਮਾ ਲਵਾਂ।
ਮੁੜ ਕੇ ਨਾ ਜਾਣ ਦੇਵਾਂ, ਜੋਦੜੀ ਮੈਂ ਪਾ ਲਵਾ।
ਤੇਰੇ ਲਈ ਸੇਜਾ ਅਸਾਂ ਦਿਲਾ ਦੀ ਵਿਛਾਈ ਏ।
ਸਤਿਗੁਰੂ ਪਿਆਰੇ ਤੇਰੇ ਨਾਮ ਦੀ ਦੁਹਾਈ ਏ।
ਹਰ ਵੇਲੇ 'ਰਤਨ' ਸਾਨੂੰ, ਤੇਰੀਆਂ ਹੀ ਤਾਂਘਾਂ ਨੇ।
ਜਾਂਦੀਆਂ ਨੇ ਨਿਕਲ, ਸਾਡੇ ਸੀਨੇ ਵਿਚੋਂ ਚਾਂਘਾਂ ਨੇ।
ਤੇਰੇ ਬ੍ਰਿਹਾ ਵਿਚ ਸਾਡੀ, ਜਿੰਦ ਕੁਮਲਾਈ ਏ।
ਸਤਿਗੁਰੂ ਪਿਆਰੇ ਤੇਰੇ ਨਾਮ ਦੀ ਦੁਹਾਈ ਏ।

⌘ ⌘ ⌘

# ਭਾਰਤ ਮਾਂ ਦੀ ਜੋਦੜੀ

ਜਾਓ ਨੀ ਕੋਈ ਮੋੜ ਕੇ, ਲੈ ਆਓ ਮੇਰੇ ਕੰਤ ਨੂੰ।
ਲੁਛਦੀ ਹੈ ਭਾਰਤ ਜਾ ਦਸੋ, ਪਰਮ ਪੁਰਖ ਉਸ ਸੰਤ ਨੂੰ।

ਪੀਆ ਜਿਹਦਾ ਪ੍ਰਦੇਸ ਵਿਚ, ਦਸੋ ਕੀ ਉਸ ਦਾ ਜੀਵਣਾ ,
ਵਢ ਵਢ ਕੇ ਸੇਜਾ ਖਾਂਵਦੀ, ਨਿਸ ਦਿਨ ਬ੍ਰਿਹਾ ਜਲੰਤ ਨੂੰ।

ਅਖੀਆਂ ਤੋਂ ਭਾਂਵੇਂ ਦੂਰ ਹੋ, ਦਿਲ ਪਾਸੋਂ ਕਿਥੇ ਜਾਓਗੇ,
ਤੇਰੇ ਦੀਦਾਰੇ ਪ੍ਰੀਤਮਾ, ਕਦੀ ਤਾਂ ਹੋਣਗੇ ਅੰਤ ਨੂੰ।

ਤੇਰੀਆਂ ਤੂੰਹੀ ਜਾਣਦਾ, ਤੇਰੇ ਨਿਰਾਲੇ ਹੀ ਚੋਜ ਨੇ,
ਔਗਣਹਾਰੀ ਕਿੰਜ ਲਖਾਂ, ਤੇਰੀ ਮੈਂ ਲੀਲਾ ਬੇਅੰਤ ਨੂੰ।

ਗੁਲਸ਼ਨ ਤਾਂ ਹੋਇਆ ਆਜ਼ਾਦ ਹੈ, ਪਰ ਮੈਂ ਬਹਾਰਾਂ ਨੂੰ ਕੀ ਕਰਾਂ,
'ਰਤਨ' ਤਕਾਂ ਵਾਟਾਂ ਤੇਰੀਆਂ, ਮੁੜ ਮੁੜ ਕੇ ਆਂਓਦੀ ਬਸੰਤ ਨੂੰ।

⌘ ⌘ ⌘

# ਸਤਿਗੁਰੂ ਰਾਮ ਸਿੰਘ ਤੇਰੇ ਦੀਦਾਰ ਬਾਝੋਂ

ਸਤਿਗੁਰ ਰਾਮ ਸਿੰਘ ਤੇਰੇ ਦੀਦਾਰ ਬਾਝੋਂ,
ਚੇਹਰੇ ਚੰਨ ਦੇ ਮਸਿਆ ਛਾਈ ਹੋਈ ਏ।
ਲਾਲੀ ਉਡ ਗਈ ਫੁਲਾਂ ਦੇ ਮੁਖ ਉਤੋਂ,
ਅਜ ਭੌਰੇ ਦੀ ਅਖ, ਪਥਰਾਈ ਹੋਈ ਏ।
ਤੇਰੇ ਬ੍ਰਿਹਾ ਵਿਚ ਬੁਲਬੁਲ ਨੂੰ ਗੀਤ ਭੁਲੇ,
ਗੁਲਸ਼ਨ ਵਿਚ ਹਰ ਕਲੀ ਕੁਮਲਾਈ ਹੋਈ ਏ।
ਗਗਨ ਮੰਡਲ ਦੇ ਤਾਰਿਆਂ ਚਮਕ ਛਡ ਕੇ,
ਰੋ ਰੋ ਅਖੀਆਂ ਚੋਂ ਛਹਿਬਰ ਲਾਈ ਹੋਈ ਏ।

ਤੇਰੇ ਹਿਜਰ ਵਿਚ ਵੇਖ ਲੈ ਅਜ ਦਾਤਾ,
ਗਊਆਂ ਤੇਰੀਆਂ ਘਾਹ ਨਾ ਖਾਂਦੀਆਂ ਨੇ।
ਕਿਥੇ ਗਿਆ ਸਾਡਾ ਗਊਪਾਲ ਪ੍ਰੀਤਮ,
ਚੁਪ ਬੋਲੀ ਦੇ ਵਿਚ ਕੁਰਲਾਂਦੀਆਂ ਨੇ।

ਸਾਡੀ ਅਖਾਂ ਤੋਂ ਹੋਏ ਅਲੋਪ ਦਾਤਾ,
ਆਪਣੇ ਸੇਵਕਾਂ ਵਲ ਝਾਤੀ ਮਾਰ ਵੇਖੋ।
ਸਾਡੇ ਸੀਨਿਆਂ ਵਿਚ ਕਿਵੇਂ ਦਰਦ ਭਰਿਆ,
ਵਗਦੀ ਕਿਸ ਤਰ੍ਹਾਂ ਨੈਣਾਂ ਚੋਂ ਧਾਰ ਵੇਖੋ।
ਹੂਕਾਂ ਕਿਸਤਰ੍ਹਾਂ ਉਠਦੀਆਂ ਕਾਲਜੇ ਚੋਂ,
ਡੁਲ ਡੁਲ ਕਿਸ ਤਰ੍ਹਾਂ ਪੈਂਦਾ ਪਿਆਰ ਵੇਖੋ।
ਤੇਰੇ ਦਰਸ ਦੀਦਾਰ ਦੇ ਬਿਨਾ ਪ੍ਰੀਤਮ,
ਕੂਕਾਂ ਮਾਰਦੀ ਕੂੰਜਾਂ ਦੀ ਡਾਰ ਵੇਖੋ।

ਕਰਦੇ ਮੇਹਰ ਦਾਤਾ, ਹੋਰ ਦੇਰ ਨਾ ਕਰ,
ਕਿਧਰੇ ਜੀਵਨ ਦੀ ਧਾਰਾ ਨਾ ਰੁਕ ਜਾਵੇ।
'ਰਤਨ' ਦੇਹ ਦਰਸ਼ਨ, ਬੇੜਾ ਪਾਰ ਕਰਦੇ।
ਜਨਮ ਮਰਨ ਦਾ ਗੇੜ ਇਹ ਮੁਕ ਜਾਵੇ।



## ਭੈਣੀਂ ਸਾਹਿਬ ਦੀ ਧਰਤ ਪਈ ਲੁਛਦੀ ਏ

ਭੈਣੀਂ ਸਾਹਿਬ ਦੀ ਧਰਤ ਪਈ ਲੁਛਦੀ ਏ,
ਜਦ ਦੀ ਮੋੜ ਲਈ ਤੁਸਾਂ ਮੁਹਾਰ ਦਾਤਾ।
ਤੇਰੇ ਬਿਨਾਂ ਬਸੰਤ ਵੀ ਖ਼ਿਜ਼ਾਂ ਜਾਪੇ,
ਸਾਥੋਂ ਰੁਸ ਕੇ ਟੁਰ ਗਈ ਬਹਾਰ ਦਾਤਾ।
ਭਾਰਤ ਮਾਤਾ ਵਿਛੋੜੇ ਵਿਚ ਵਿਲਕਦੀ ਏ,
ਬ੍ਰਿਹੋਂ ਤੇਰਾ ਨਾ ਸਕੀ ਸਹਾਰ ਦਾਤਾ।
ਸਾਡੇ ਨੈਣਾਂ ਵਿਚ ਸਦਾ ਪਈ ਘੁੰਮਦੀ ਏ,
ਤੇਰੀ ਚੰਨ ਤੋਂ ਸੋਹਣੀ ਨੁਹਾਰ ਦਾਤਾ।
ਅਜ ਇਸ ਤਰ੍ਹਾਂ ਹੋ ਗਿਆ ਹਾਲ ਸਾਡਾ
ਬਿਨਾਂ ਰੂਹ ਦੇ ਜਿਸ ਤਰ੍ਹਾਂ ਬੁਤ ਹੋਵੇ।
ਬਿਨਾ ਮਾਂ ਦੇ ਜਿਸ ਤਰਾਂ ਧੀ ਹੋਵੇ,
ਬਿਨਾ ਪਿਤਾ ਦੇ ਜਿਸ ਤਰਾਂ ਪੁਤ ਹੋਵੇ।
ਸਾਡੇ ਦਿਲਾਂ ਦੇ ਮਹਿਰਮਾ ਦਰਦਮੰਦਾ,
ਵੇਖ ਹਾਲ ਕੀ ਤੇਰੇ ਦੀਵਾਨਿਆਂ ਦਾ।
ਪਏ ਢੂੰਡਦੇ, ਸ਼ਮਾ ਨਾ ਨਜ਼ਰ ਆਵੇ,
ਦਿਲ ਤੜਫਦਾ ਪਿਆ ਪਰਵਾਨਿਆਂ ਦਾ।
ਬਿਜਲੀ ਵਾਂਗਰਾਂ, ਸੀਨੇ ਤੇ ਲੀਕ ਫਿਰਦੀ,
ਪਾਟ ਜਾਂਦਾ ਕਲੇਜਾ ਮਸਤਾਨਿਆਂ ਦਾ।
ਤੇਰੇ ਨਾਮ ਦੇ ਜਾਮ ਨੂੰ ਪਏ ਲਭੀਏ,
ਸਾਕੀ ਟੁਰ ਗਿਆ ਕਿਥੇ ਮੈਖ਼ਾਨਿਆਂ ਦਾ।
ਜਿਵੇਂ ਰੇਤ ਦੇ ਵਿਚੋਂ ਨਾ ਤੇਲ ਨਿਕਲੇ,
ਸਾਗਰ ਬੁਕਾਂ ਦੇ ਨਾਲ ਨਹੀਂ ਮਿਣੇ ਜਾਂਦੇ।
'ਰਤਨ' ਏਦਾਂ ਹੀ ਮੇਰੀ ਜ਼ਬਾਨ ਵਿਚੋਂ,
ਚੀਨੀ ਵਾਲੇ ਦੇ ਗੁਣ ਨਹੀਂ ਗਿਣੇ ਜਾਂਦੇ।

⌘ ⌘ ⌘

## ਰੰਗ ਲਿਆ ਮਨ ਅਸਾਂ ਗੁਰਾਂ ਦੇ ਪਿਆਰ ਵਿਚ

ਦਿਲਾਂ ਦੀ ਮਿਲਾ ਕੇ ਤਾਰ, ਪ੍ਰੇਮ ਵਾਲੀ ਤਾਰ ਵਿਚ।
ਰੰਗ ਲਿਆ ਮਨ ਅਸਾਂ, ਗੁਰਾਂ ਦੇ ਪਿਆਰ ਵਿਚ।

ਛਡ ਕੇ ਤੇ ਜਗ, ਜਗ ਵਾਲੇ ਭੀ ਵਿਸਾਰ ਕੇ।
ਤਨ ਮਨ ਧਨ ਅਸਾਂ, ਸਭੋ ਕੁਝ ਵਾਰ ਕੇ।
ਦੁਨੀਆ ਦੇ ਝਗੜਿਆਂ ਬਖੇੜਿਆਂ ਤੋਂ ਹਾਰ ਕੇ।
ਬੈਠੇ ਉਹਦੇ ਦਰ ਤੇ, ਮਥੱਲਾ ਅਜ ਮਾਰ ਕੇ।
ਬੜਾ ਮਜ਼ਾ ਆਇਆ ਸਾਨੂੰ, ਮਿਠੀ ਮਿਠੀ ਹਾਰ ਵਿਚ।
ਰੰਗ ਲਿਆ ਮਨ ਅਸਾਂ, ਗੁਰਾਂ ਦੇ ਪਿਆਰ ਵਿਚ।
ਦਿਲ ਵਿਚ ਜੋਤ ਉਹਦੇ, ਪ੍ਰੇਮ ਦੀ ਜਗਾ ਲਈ।
ਧੂਣੀ ਅਸਾਂ ਸਤਿਗੁਰਾਂ ਦੇ, ਬੂਹੇ ਉਤੇ ਲਾ ਲਈ।
ਜਿੰਦ ਅਸਾਂ ਓਸ ਦੇ, ਵਿਛੋੜੇ 'ਚ ਸੁਕਾ ਲਈ।
ਯਾਰੀ ਅਸਾਂ ਬ੍ਰਿਹੋਂ ਤੇ, ਅਨੀਂਦੇ ਨਾਲ ਲਾ ਲਈ।
ਗਡ ਲਈਆਂ ਅਖਾਂ ਅਸਾਂ, ਓਹਦੇ ਇੰਤਜ਼ਾਰ ਵਿਚ।
ਰੰਗ ਲਿਆ ਮਨ ਅਸਾਂ, ਮਾਹੀ ਦੇ ਪਿਆਰ ਵਿਚ।
ਵਾਏ ਨੀ ਕੋਈ ਦੇਹ ਸਾਨੂੰ, ਸਜਣਾਂ ਦੀ ਸੂਹ ਨੀਂ।
ਦੇਸ਼ ਤੇ ਬਿਦੇਸ਼ ਰਹਿੰਦੀ, ਘੁਮਦੀ ਏਂ ਤੂੰ ਨੀਂ।
ਕੇਹੜੀ ਜਾਂਦੀ ਪਿਆਰਿਆਂ ਦੇ, ਪਾਸੇ ਵਲ ਜੂਹ ਨੀਂ।
ਮਛੀ ਵਾਂਗੂੰ ਲੁਛਦੀ ਏ, ਸਾਡੀ ਪਈ ਰੂਹ ਨੀਂ।
ਹਥ ਕੋਈ ਵਟਾ ਦੇ ਅਜ, ਸਾਡੇ ਤੂੰ ਵੀ ਭਾਰ ਵਿਚ।
ਰੰਗ ਲਿਆ ਮਨ ਅਸਾਂ, ਸੋਹਣੇ ਦੇ ਪਿਆਰ ਵਿਚ।
ਪਿਆਰ ਦੀਆਂ ਲਾਟਾਂ, ਸਾਡੇ ਸੀਨੇ ਵਿਚ ਬਲੀਆਂ।
ਜਮਨਾ ਤੇ ਗੰਗਾ, ਸਾਡੇ ਨੈਣਾਂ ਵਿਚੋਂ ਚਲੀਆਂ।
ਸੁੰਞੀਆਂ ਨੇ ਹੋਈਆਂ ਸਾਡੇ, ਮਨਾ ਦੀਆਂ ਗਲੀਆਂ।
ਬ੍ਰਿਹੋਂ ਦੀਆਂ ਚੋਟਾਂ ਹੁਣ, ਜਾਂਦੀਆਂ ਨਾ ਝਲੀਆਂ।
ਤਨ ਵਿਚ ਨਹੀਂ ਸਾਡਾ, ਦਿਲ ਦਿਲਦਾਰ ਵਿਚ।
ਰੰਗ ਲਿਆ ਮਨ ਚੀਨੀ ਵਾਲੇ ਦੇ ਪਿਆਰ ਵਿਚ।
ਬਨਾਂ ਵਿਚ ਢੂੰਡਿਆ, ਤੇ ਬਾਗਾਂ ਵਿਚ ਟੋਲਿਆ।
ਫੁਲਾਂ ਦੀ ਮੈਂ ਇਕ ਇਕ ਪਤੀ ਨੂੰ ਫਰੋਲਿਆ।

ਚੋਰੀ ਚੋਰੀ ਚੌਧਵੀਂ ਦੇ ਚੰਨ ਨੂੰ ਵੀ ਬੋਲਿਆ।
ਕਿਥੇ ਸਾਡਾ ਸਾਈਂ ਵੇ, ਤੂੰ ਅੜਿਆ ਲਕੋ ਲਿਆ।
ਓਸੇ ਦੀ ਨੁਹਾਰ ਜਾਪੇ, ਤੇਰੀ ਵੇ ਨੁਹਾਰ ਵਿਚ।
ਰੰਗ ਲਿਆ ਮਨ ਅਸਾਂ, ਓਸ ਦੇ ਪਿਆਰ ਵਿਚ।
ਓਸ ਦੇ ਤਾਂ ਚੇਹਰੇ ਉਤੇ, ਤੈਥੋਂ ਵਧ ਨੂਰ ਏ।
ਅਖੀਆਂ ਦੇ ਵਿਚ ਕੋਈ ਭਰਿਆ ਸਰੂਰ ਏ।
ਰਹਿਮਤਾਂ ਦਾ ਪੁੰਜ, ਸਖ਼ੀ ਦਿਲ ਦਾ ਹਜ਼ੂਰ ਏ।
ਖ਼ੈਰ ਉਹਦੇ ਦਰ ਉਤੋਂ, ਮਿਲਦੀ ਜ਼ਰੂਰ ਏ।
ਲਭਦਾ ਨਹੀਂ, ਢੂੰਡ ਢੂੰਡ, ਥਕੇ ਸੰਸਾਰ ਵਿਚ
ਰੰਗ ਲਿਆ ਮਨ ਅਸਾਂ ਗੁਰਾਂ ਦੇ ਪਿਆਰ ਵਿਚ।
ਰਬ ਜਾਣੇ ਕੇਹੜੀ ਗਲੋਂ, ਮੁਖ ਸਾਥੋਂ ਮੋੜ ਗਏ।
ਧੁਰਾਂ ਦੀਆਂ ਲਗੀਆਂ ਕਿਓਂ ਸਾਡੇ ਨਾਲੋਂ ਤੋੜ ਗਏ।
ਬ੍ਰਿਹਾ ਦਾ ਰੋਗ ਸਾਰੀ, ਉਮਰਾਂ ਲਈ ਜੋੜ ਗਏ।
ਵਿਛੋੜੇ ਵਾਲਾ ਦੁਖ ਸਾਡੀ ਜਿੰਦ ਨੂੰ ਚਮੋੜ ਗਏ।
ਵਹਿ ਗਿਆ ਏ ਦਿਲ ਸਾਡਾ, ਹੰਝੂਆਂ ਦੀ ਧਾਰ ਵਿਚ।
ਰੰਗ ਲਿਆ ਮਨ ਅਸਾਂ, ਓਸ ਦੇ ਪਿਆਰ ਵਿਚ।
ਮਿਲ ਜਾਣ ਕਿਤੇ, ਸੁਤੇ ਭਾਗ ਮੈਂ ਜਗਾ ਲਵਾਂ।
ਚਰਨਾ ਦੀ ਧੂੜ ਚੁੰਮ, ਅਖੀਆਂ 'ਚ ਪਾ ਲਵਾਂ।
ਚਿਟਾ ਦੁਧ ਚਾਨਣੀ ਦਾ, ਚੋਲਾ ਮੈਂ ਸਿਵਾ ਦਿਆਂ।
ਤਾਰੇ ਤੋੜ ਉਹਦੀਆਂ, ਖਿੜਾਵਾਂ 'ਚ ਮੜ੍ਹਾ ਦਿਆਂ।
ਗੁਝੇ ਕਦੇ ਰਹਿਨ ਨਾ, ਉਹ ਲਖ ਤੇ ਹਜ਼ਾਰ ਵਿਚ।
ਰੰਗ ਲਿਆ ਮਨ ਚੀਨੀ ਵਾਲੇ ਦੇ ਪਿਆਰ ਵਿਚ।
ਔਸੀਆਂ ਵੀ ਪਾਈਆਂ, ਕਾਗ ਬੰਨਿਓਂ ਉਡਾਏ ਨੇ।
ਹੰਸਾਂ ਦੇ ਹਥੀਂ ਮੈਂ, ਸੁਨੇਹੇ ਵੀ ਘਲਾਏ ਨੇ।
ਦਿਲਾਂ ਵਿਚ ਆਸਾਂ ਵਾਲੇ, ਦੀਵੇ ਭੀ ਜਗਾਏ ਨੇ।
ਐਸੇ ਗਏ ਦਾਤਾ, ਹਾਲੀ ਪਰਤ ਕੇ ਨਾ ਆਏ ਨੇ।
ਪਤਝੜ ਲਗੇ ਸਾਨੂੰ, ਮੌਸਮ ਬਹਾਰ ਵਿਚ।
ਰੰਗ ਲਿਆ ਮਨ ਅਸਾਂ, ਦਾਤੇ ਦੇ ਪਿਆਰ ਵਿਚ।
ਘੁਣ ਸਾਨੂੰ ਓਸ ਦੀ ਜੁਦਾਈ ਵਾਲਾ ਖਾ ਗਿਆ।
ਸੀਨੇ ਸਾਡੇ ਤੀਰ ਕੋਈ, ਜੁਦਾਈ ਵਾਲੇ ਲਾ ਗਿਆ।
ਦਿਲਾਂ ਵਿਚ ਧੱਸ ਗਿਆ, ਤੇ ਨੈਣਾਂ 'ਚ ਸਮਾ ਗਿਆ।
ਪਿਆਰ ਓਹਦਾ ਸਾਡੇ ਉਤੇ, ਜਾਦੂ ਜੇਹਾ ਪਾ ਗਿਆ।
ਰਹਿੰਦਾ ਏ ਖ਼ਿਆਲ ਸਦਾ, ਸੋਹਣੀ ਸੂਕਾਰ ਵਿਚ।
ਮਨ ਅਸਾਂ ਰੰਗ ਲਿਆ, ਓਸ ਦੇ ਪਿਆਰ ਵਿਚ।

ਮਿਲੇ ਨਾ ਜਵਾਬ ਕਿਤੇ, ਐਸੇ ਲਾਜਵਾਬ ਨੇ।
ਆਪਣੀ ਮਿਸਾਲ ਦੇ ਉਹ, ਆਪ ਹੀ ਜਨਾਬ ਨੇ।
ਕੀਤੀਆਂ ਕਮਾਈਆਂ, ਜਗ ਉਤੇ ਬੇਹਿਸਾਬ ਨੇ।
ਝਲੀ ਨਹੀਂ ਸੀ ਤਾਬ ਉਹਦੀ, ਸੂਰਜ ਤੇ ਮਹਿਤਾਬ ਨੇ।
ਜੁੜੀ ਰਹਿੰਦੀ ਡੋਰੀ ਸਦਾ, ਸਚੇ ਕਰਤਾਰ ਵਿਚ।
ਰੰਗ ਲਿਆ ਮਨ ਅਸਾਂ ਓਸ ਦੇ ਪਿਆਰ ਵਿਚ।
ਯਾਦ ਤੇਰੀ ਦਾਤਾ ਕਦੇ ਭੁਲ ਨਹੀਓਂ ਸਕਦੀ।
ਗੰਢ ਇਹ ਪਿਆਰ ਵਾਲੀ, ਖੁਲ ਨਹੀਓਂ ਸਕਦੀ।
ਪ੍ਰੀਤ ਰਹੂ ਦਿਲਾਂ ਵਿਚ, ਡੁਲ੍ਹ ਨਹੀਓ ਸਕਦੀ।
ਪਿਆਰ ਵਾਲੀ ਲੀਕ ਕਦੇ, ਧੁਲ ਨਹੀਓਂ ਸਕਦੀ।
ਹਥ ਸਾਡੇ ਕਾਰ ਵਿਚ, ਦਿਲ ਦਿਲਦਾਰ ਵਿਚ।
ਰੰਗ ਲਿਆ ਮਨ ਅਸਾਂ, ਗੁਰਾਂ ਦੇ ਪਿਆਰ ਵਿਚ।
ਸੀਸ ਅਸਾਂ ਗੁਰਾਂ ਦੀ ਦਹਿਲੀਜ਼ ਉਤੇ ਰਖਿਆ।
ਮੀਰਾਂ ਵਾਂਗ ਅਸਾਂ ਵੀ ਹੈ, ਪ੍ਰੇਮ ਰਸ ਚਖਿਆ।
ਗੁਰੂ ਹੈ ਅਲੱਖ ਸਾਡਾ, ਜਾਂਦਾ ਨਹੀਓਂ ਲੱਖਿਆ।
'ਰਤਨ' ਦਿਤੀ ਜ਼ਿੰਦੜੀ ਦੀ, ਉਹਨੂੰ ਪਰਦੱਖਿਆ।
ਵੇਖ ਦਾਤਾ ਰੰਗ ਲਗਾ, ਤੇਰੀ ਗੁਲਜ਼ਾਰ ਵਿਚ।
ਰੰਗ ਲਿਆ ਮਨ ਚੀਨੀ ਵਾਲੇ ਦੇ ਪਿਆਰ ਵਿਚ।

⌘ ⌘ ⌘

# ਦੇਹ ਇਕ ਵਾਰ ਦੀਦਾਰ

ਭੈਣੀ ਸਾਹਿਬ ਦੇ ਵਾਸੀਆ, ਦੇ ਇਕ ਵਾਰ ਦੀਦਾਰ।
ਨਿਕਲ ਨਾ ਜਾਵਨ ਹਥ ਚੋਂ, ਜੀਵਨ ਦੇ ਦਿਨ ਚਾਰ।

ਤਰਸਨ ਤੇਰੇ ਦਰਸ ਨੂੰ, ਛਮ ਛਮ ਬਰਸਨ ਨੈਨ
ਮੁਖ ਦਿਖਲਾ ਦੇ ਦਾਤਿਆ, ਦਿਲ ਨੂੰ ਆਵੇ ਚੈਨ।

ਤੂੰ ਜਗ ਸਾਰਾ ਤਾਰਿਆ, ਮੇਰੀ ਵੀ ਫੜ ਬਾਂਹ।
ਤੁਝ ਬਿਨ ਮੇਰਾ ਕੋ ਨਹੀਂ, ਦੇ ਚਰਨਾਂ ਵਿਚ ਥਾਂ।

ਸਤਿਗੁਰ ਚੀਨੀ ਵਾਲਿਆ, ਲੈ ਹੁਣ ਸਾਡੀ ਸਾਰ
"ਨੈਣ ਮਹਿੰਜੋ ਤਰਸਦੇ, ਕਦ ਪਸੀ ਦੀਦਾਰ"।

ਦਿਲ ਵਿਚ ਮੇਰੇ ਦਾਤਿਆ, ਹੈ ਤੇਰੀ ਤਸਵੀਰ।
ਕੌਣ ਬਣਾਵੇ 'ਰਤਨ' ਦੀ, ਵਿਗੜੀ ਹੋਈ ਤਕਦੀਰ।

⌘ ⌘ ⌘

# ਜਗ ਵਿਚ ਤੇਰੀ ਲੋਅ

ਤੂੰ ਭੈਣੀ ਸਾਹਿਬ ਦਾ ਚੰਨ ਹੈਂ, ਤੇਰੀ ਸਾਰੇ ਜਗ ਵਿਚ ਲੋਅ।
ਤੂੰ ਇੰਜ ਦਿਲਾਂ ਵਿਚ ਵਸਦਾ, ਜਿਵੇਂ ਫੁਲਾਂ ਵਿਚ ਖ਼ੁਸ਼ਬੋ।
ਤੂੰ ਜੋਤੀ ਹੈਂ ਭਗਵਾਨ ਦੀ, ਤੇਰਾ ਦੁਖੀਆਂ ਨਾਲ ਹੈ ਮੋਹ।
ਤੂੰ ਊਚ ਨੀਚ ਇੰਜ ਕਰ ਦਿਤੇ, ਜਿਵੇਂ ਹੁੰਦੇ ਨੇ ਖੰਡ ਘਿਓ।

ਤੂੰ ਸ਼ਾਹਾਂ ਦਾ ਵੀ ਸ਼ਹਿਨਸ਼ਾਹ, ਤੂੰ ਪੀਰਾਂ ਦਾ ਵੀ ਪੀਰ।
ਤੂੰ ਬੁਰਿਆਈਆਂ ਨੂੰ ਮਾਰਿਆ, ਖਿਚ ਨਾਮ ਦਾ ਤਿਖਾ ਤੀਰ।
ਤੂੰ ਖਿਚ ਵਿਖਾਈ ਜਗਤ ਨੂੰ, ਸੀ ਨੇਕੀ ਦੀ ਤਸਵੀਰ।
ਤੂੰ ਸੁਟੇ ਸਾਰੇ ਤੋੜ ਕੇ, ਸਭ ਭਰਮਾਂ ਦੇ ਜ਼ੰਜੀਰ।

ਤੂੰ ਵਿਗੜੇ ਭਾਰਤ ਮਾਂ ਦੇ, ਸੀ ਦਿਤੇ ਲੇਖ ਸਵਾਰ।
ਪਰ ਅਜ ਫਿਰ ਉਡਦਾ ਜਾਪਦਾ, ਖੰਭ ਲਾ ਕੇ ਕਿਤੇ ਪਿਆਰ।
ਫਿਰ ਦੂਈ ਅਤੇ ਦਵੇਸ਼ ਦਾ, ਹੋਇਆ ਹੈ ਗਰਮ ਬਾਜ਼ਾਰ।
ਪਾ ਫੇਰਾ ਮੁੜ ਕੇ ਦਾਤਿਆ, ਜਗ ਕਰਦਾ 'ਰਤਨ' ਪੁਕਾਰ।

⌘ ⌘ ⌘

# ਦੇਵੇ ਕੋਈ ਪਤਾ ਮੈਨੂੰ ਚੀਨੀ ਦੇ ਸਵਾਰ ਦਾ

ਦੇਵੇ ਕੋਈ ਪਤਾ ਮੈਨੂੰ, ਚੀਨੀ ਦੇ ਸਵਾਰ ਦਾ।
ਦਿਲ ਉਹਦੀ ਦੀਦ ਲਈ, ਠਾਠਾਂ ਪਿਆ ਮਾਰਦਾ।

ਹਥ ਵਿਚ ਮਾਲਾ ਉਹਦੇ, ਨੈਣਾਂ ਵਿਚ ਨੂਰ ਏ।
ਦਿਲ ਦੇ ਉਹ ਨੇੜੇ ਵਸੇ, ਅਖੀਆਂ ਤੋਂ ਦੂਰ ਏ।
ਖੁਭ ਗਿਆ ਤੀਰ ਸੀਨੇ, ਓਸਦੇ ਪਿਆਰ ਦਾ।
ਦੇਵੇ ਕੋਈ ਪਤਾ ਮੈਨੂੰ, ਚੀਨੀ ਦੇ ਸਵਾਰ ਦਾ।

ਸਾਡੇ ਪਿਆਰ ਵਾਲੀ ਕਾਹਨੂੰ, ਤੋੜ ਕੇ ਉਹ ਤੰਦ ਜੀ।
ਟੁਰ ਗਿਆ ਕਿਥੇ ਸਦਾ ਕੌਰ ਮਾਂ ਦਾ ਚੰਦ ਜੀ।
ਕਿਥੋਂ ਪੀਵਾਂ ਪਾਣੀ ਉਹਦੇ ਗੜਵੇ ਦੀ ਧਾਰ ਦਾ।
ਦਿਲ ਉਹਦੀ ਦੀਦ ਲਈ, ਠਾਠਾਂ ਪਿਆ ਮਾਰਦਾ।

ਪਿੰਡ ਪਿੰਡ ਫੋਲਿਆ, ਮੈਂ ਸ਼ਹਿਰ ਸ਼ਹਿਰ ਫੋਲਿਆ।
ਦੇਸ਼ ਵਿਚ ਟੋਲਿਆ, ਬਦੇਸ਼ ਵਿਚ ਟੋਲਿਆ
ਦਸਿਆ ਨਾ ਪਤਾ ਕਿਸੇ, ਸੋਹਣੀ ਸੂਕਾਰ ਦਾ।
ਦਿਲ ਉਹਦੀ ਦੀਦ ਲਈ ਠਾਠਾਂ ਪਿਆ ਮਾਰਦਾ।

ਮਿਲ ਜਾਵੇ ਕਿਤੇ, ਸੁਤੇ ਭਾਗ ਮੈਂ ਜਗਾ ਲਵਾਂ।
ਧੂੜ ਉਹਦੇ ਚਰਨਾਂ ਦੀ, ਮਥੇ ਉਤੇ ਲਾ ਲਵਾਂ।
ਰੋਗ ਹੋਵੇ ਦੂਰ ਉਹਦੇ, ਪਿਆਰ ਦੇ ਬੀਮਾਰ ਦਾ।
ਦਿਲ ਉਹਦੀ ਦੀਦ ਲਈ, ਠਾਠਾਂ ਪਿਆ ਮਾਰਦਾ।

ਸੁਣੀਆਂ ਨਾ ਕੂਕਾਂ ਸਾਈਆਂ, ਕੂਕਿਆਂ ਜੋ ਮਾਰੀਆਂ।
ਨੈਣਾਂ ਚੋਂ ਵਗਾਈ ਧਾਰਾ, ਤੇਰੇ ਨਾਮਧਾਰੀਆਂ।
ਮੁਖੜਾ ਦਿਖਾਦੇ ਸਾਨੂੰ, ਬ੍ਰਿਹਾ ਤੇਰਾ ਮਾਰਦਾ।
ਦਿਲ ਤੇਰੀ ਦੀਦ ਲਈ, ਠਾਠਾਂ ਪਿਆ ਮਾਰਦਾ।

ਇਕ ਵਾਰੀ ਆ ਜਾ, ਸਾਡੇ ਸੀਨੇ ਠੰਡ ਪਾਣ ਲਈ।
ਨੈਣ ਨੇ ਪਿਆਸੇ, ਪਿਆਸ ਇਨਾਂ ਦੀ ਬੁਝਾਣ ਲਈ।
ਵੇਖੀਏ ਨਜ਼ਾਰਾ ਨੂਰੀ ਮੁਖ ਦੀ ਨੁਹਾਰ ਦਾ।
ਦਿਲ ਤੇਰੀ ਦੀਦ ਲਈ ਠਾਠਾਂ ਪਿਆ ਮਾਰਦਾ।

ਕਈ ਵਾਰੀ ਜਾ ਜਾ ਕੇ, ਬਸੰਤ ਸਾਈਆਂ ਆਈ ਏ।
ਤੂੰ ਨਾ ਆਇਓ ਦਾਤਾ ਜੀ, ਉਡਾਰੀ ਐਸੀ ਲਾਈ ਏ।
'ਰਤਨ' ਸਾਨੂੰ ਨਹੀਓਂ ਭਾਂਦਾ, ਮੌਸਮ ਇਹ ਬਹਾਰ ਦਾ।
ਦਿਲ ਤੇਰੀ ਦੀਦ ਲਈ ਠਾਠਾਂ ਪਿਆ ਮਾਰਦਾ।

ਦੇਵੇ ਕੋਈ ਪਤਾ ਸਾਨੂੰ, ਚੀਨੀ ਦੇ ਸਵਾਰ ਦਾ।
ਦਿਲ ਉਹਦੀ ਦੀਦ ਲਈਂ, ਠਾਠਾਂ ਪਿਆ ਮਾਰਦਾ।

⌘ ⌘ ⌘

# ਕਦੋਂ ਆਣ ਦੇਵੇਗਾ ਦਰਸ਼ਨ ਮੇਰਾ ਸਤਿਗੁਰੂ ਚੀਨੀ ਵਾਲਾ

ਅਸਾਂ ਸਾਂਭ ਕੇ ਆਸਾਂ ਰਖੀਆਂ, ਰਾਹਾਂ ਤੇ ਵਿਛਾਈਆਂ ਅਖੀਆਂ,
ਕਦੋਂ ਆਣ ਦੇਵੇਗਾ ਦਰਸ਼ਨ, ਮੇਰਾ ਸਤਿਗੁਰ ਚੀਨੀ ਵਾਲਾ।

ਭਾਵੇਂ ਦੂਰ ਅਖਾਂ ਤੋਂ ਮਾਹੀ, ਪਰ ਦਿਲ ਸਾਡੇ ਵਿਚ ਰਹਿੰਦਾ।
ਇਕ ਦਿਨ ਆਵੇਗਾ ਸਾਂਹਵੇਂ, ਦਿਲ ਤੜਫ਼ ਤੜਫ਼ ਕੇ ਕਹਿੰਦਾ।
ਭਲਾ ਕਿਓਂ ਨਾ ਆਣ ਮਿਲੇ ਉਹ, ਜਿਹਦੇ ਨਾਮ ਦੀ ਜਪੀਏ ਮਾਲਾ।
ਕਦੋਂ ਆਣ ਦੇਵਗਾ ਦਰਸ਼ਨ, ਮੇਰਾ ਸਤਿਗੁਰ ਚੀਨੀ ਵਾਲਾ।

ਲੰਘ ਗਈਆਂ ਕਈ ਬਸੰਤਾਂ, ਲੈ ਲੈ ਕੇ ਨਾਲ ਬਹਾਰਾਂ।
ਪਰ ਉਹ ਬਸੰਤ ਨਾ ਆਈ, ਜਦੋਂ ਆਵਨ ਫਿਰ ਸੁਕਾਰਾਂ।
ਕਦੋਂ ਸਾਰ ਲਵੇਗਾ ਸਾਡੀ, ਸਾਰੇ ਜਗ ਦਾ ਰਖਵਾਲਾ,
ਕਦੋਂ ਆਣ ਦੇਵੇਗਾ ਦਰਸ਼ਨ, ਮੇਰਾ ਸਤਿਗੁਰ ਚੀਨੀ ਵਾਲਾ।

ਅਸੀਂ ਕੂਕ ਕੂਕ ਕੇ ਹਰਦਮ, ਇਹ ਦੇਈਏ ਪਏ ਦੁਹਾਈਆਂ।
ਭਾਰਤ ਮਾਂ ਰੋ ਰੋ ਆਖੇ, ਕਦੀ ਆ ਕਮਲੀ ਦਿਆ ਸਾਈਆਂ।
ਤੇਰੀ ਯਾਦ 'ਚ ਹੋਇਆ ਦੀਵਾਨਾ, ਤੇਰੇ ਨਾਮ ਦਾ ਹਰ ਮਤਵਾਲਾ।
ਕਦੋਂ ਆਣ ਦੇਵੇਗਾ ਦਰਸ਼ਨ, ਮੇਰਾ ਸਤਿਗੁਰ ਚੀਨੀ ਵਾਲਾ।

ਇਸ ਆਜ਼ਾਦੀ ਦੀ ਖ਼ਾਤਰ, ਬਨਵਾਸ ਲਿਆ ਉਸ ਸੂਰੇ।
ਆਈ ਭਾਰਤ ਵਿਚ ਆਜ਼ਾਦੀ, ਉਹਦੇ ਸੁਪਨੇ ਹੋ ਗਏ ਪੂਰੇ।
ਕਦੀ 'ਰਤਨ' ਉਹ ਆਕੇ ਵੇਖੇ, ਇਹ ਉਸਦਾ ਹੀ ਹੈ ਉਜਿਆਲਾ।
ਕਦੋਂ ਆਣ ਦੇਵੇਗਾ ਦਰਸ਼ਨ, ਮੇਰਾ ਸਤਿਗੁਰ ਚੀਨੀ ਵਾਲਾ।

⌘ ⌘ ⌘

# ਇਕ ਵਾਰੀ ਫਿਰ ਆ ਜਾ ਚੀਨੀ ਵਾਲੜਿਆ

ਇਕ ਵਾਰੀ ਫਿਰ ਆ ਜਾ ਚੀਨੀ ਵਾਲੜਿਆ
ਮੁਖੜਾ ਫੇਰ ਦਿਖਾ ਜਾ ਚੀਨੀ ਵਾਲੜਿਆ।

ਫਿਰ ਪਾਪਾਂ ਨੇ ਪਾ ਲਿਆ ਘੇਰਾ।
ਭੁਲ ਗਏ, ਅਸੀਂ ਰਸਤਾ ਤੇਰਾ।
ਮੁੜਕੇ ਨਾਮ ਜਪਾ ਜਾ ਚੀਨੀ ਵਾਲੜਿਆ।
ਇਕ ਵਾਰੀ ਫਿਰ ਆ ਜਾ ਚੀਨੀ ਵਾਲੜਿਆ।

ਬੁਚੜਾਂ ਗਲ ਵਿਚ ਪਾਈਆਂ ਫਾਹੀਆਂ।
ਰੋ ਰੋ ਗਊਆਂ ਦੇਣ ਦੁਹਾਈਆਂ।
ਇਨਾਂ ਦੇ ਕਸ਼ਟ ਮਿਟਾ ਜਾ ਚੀਨੀ ਵਾਲੜਿਆ।
ਇਕ ਵਾਰੀ ਫਿਰ ਆ ਜਾ ਚੀਨੀ ਵਾਲੜਿਆ

ਆਵਣ ਕਹਿ ਗਏ ਫਿਰ ਨਾ ਆਏ।
ਕਿਥੇ ਦਾਤਾ ਡੇਰੇ ਲਾਏ।
ਕੀਤਾ ਕੌਲ ਨਿਭਾ ਜਾ ਚੀਨੀ ਵਾਲੜਿਆ।
ਇਕ ਵਾਰੀ ਫਿਰ ਆ ਜਾ ਚੀਨੀ ਵਾਲੜਿਆ

ਤੁਧ ਬਿਨ ਵਢ ਵਢ ਖਾਣ ਬਹਾਰਾਂ।
ਅਗ ਕਲੇਜੇ ਲਾਣ ਬਹਾਰਾਂ।
ਮੁੜ ਕੇ ਠੰਡ ਵਰਤਾ ਜਾ ਚੀਨੀ ਵਾਲੜਿਆ।
ਇਕ ਵਾਰੀ ਫਿਰ ਆ ਜਾ ਚੀਨੀ ਵਾਲੜਿਆ

ਵੇਖ ਲਈਏ ਤੇਰਾ ਸੋਹਣਾ ਮੁਖੜਾ।
ਦੂਰ ਹੋਵੇ ਸਾਡੇ ਮਨ ਦਾ ਦੁਖੜਾ
ਇਕ ਫੇਰਾ ਤਾਂ ਪਾ ਜਾ ਚੀਨੀ ਵਾਲੜਿਆ।
ਇਕ ਵਾਰੀ ਫਿਰ ਆ ਜਾ ਚੀਨੀ ਵਾਲੜਿਆ।

ਚਿਰਾਂ ਤੋਂ ਸਾਡੇ ਨੈਣ ਤਿਹਾਏ।
ਤੁਧ ਬਿਨ ਕੇਹੜਾ ਪਿਆਸ ਬੁਝਾਏ।
ਦਿਲ ਦੀ ਤਪਸ਼ ਮਿਟਾ ਜਾ ਚੀਨੀ ਵਾਲੜਿਆ।
ਇਕ ਵਾਰੀ ਮੁੜ ਆ ਜਾ ਚੀਨੀ ਵਾਲੜਿਆ।

ਤਕ ਤਕ ਰਾਹਾਂ, ਉਮਰਾਂ ਲੰਘੀਆਂ।
ਸਾਡੀਆਂ ਨਹੀਂ ਤਕਦੀਰਾਂ ਚੰਗੀਆਂ।
ਸੁਤੇ ਭਾਗ ਜਗਾ ਜਾ ਚੀਨੀ ਵਾਲੜਿਆ।
'ਰਤਨ' ਦੀ ਆਸ ਪੁਗਾ ਜਾ ਚੀਨੀ ਵਾਲੜਿਆ।

ਇਕ ਵਾਰੀ ਫਿਰ ਆ ਜਾ ਚੀਨੀ ਵਾਲੜਿਆ।
ਸਾਨੂੰ ਗਲੇ ਲਗਾ ਜਾ ਚੀਨੀ ਵਾਲੜਿਆ।

⌘ ⌘ ⌘

# ਚਿਟੀਆਂ ਪੁਸ਼ਾਕਾਂ ਪਾ ਕੇ ਆ ਜਾ

ਰਾਹਾਂ ਉਤੇ ਅਖੀਆਂ ਵਿਛਾਈਆਂ ਚੀਨੀ ਵਾਲਿਆ,
ਚਿਟੀਆਂ ਪੁਸ਼ਾਕਾਂ ਪਾ ਕੇ ਆ ਜਾ।
ਤੜਫੀਏ ਚਕੋਰ ਵਾਂਗੂੰ, ਤੇਰੇ ਬਾਝੋਂ ਦਾਤਿਆ ਵੇ,
ਚੰਨ ਜੇਹਾ ਮੁਖੜਾ ਦਿਖਾ ਜਾ।

ਤੂੰ ਸੀ ਪਹਿਰੇਦਾਰ ਧਰਮ ਦਾ।
ਕੀਤਾ ਸਚ ਪ੍ਰਚਾਰ ਧਰਮ ਦਾ।
ਧਰਮ ਦੀ ਬੇੜੀ ਫਿਰ ਪਈ ਡੋਲੇ,
ਸਤਿਗੁਰੂ ਪਾਰ ਲਗਾ ਜਾ।
ਚਿਟੀਆਂ ਪੁਸ਼ਾਕਾਂ ਪਾ ਕੇ ਆ ਜਾ।

ਦੇਸ਼ ਵਿਚੋਂ ਕਢੀਆਂ ਬੁਰਿਆਈਆਂ।
ਝੂਠੀਆਂ ਰਸਮਾਂ ਦੂਰ ਹਟਾਈਆਂ।
ਸਚ ਦੀ ਤਕੜੀ ਹਥ ਵਿਚ ਲੈ ਕੇ,
ਸਚ ਝੂਠ ਪਰਤਾ ਜਾ।
ਚਿਟੀਆਂ ਪੁਸ਼ਾਕਾਂ ਪਾ ਕੇ ਆ ਜਾ।

ਤੈਨੂੰ ਸ਼ਾਹਾਂ ਦਾ ਸ਼ਾਹ ਕਹਿੰਦੇ।
ਵਡੇ ਵਡੇ ਵੀ ਚਰਨੀਂ ਢਹਿੰਦੇ।
ਇਕ ਵਾਰੀ ਫਿਰ ਦਰਸ ਦਿਖਾ ਕੇ,
ਕੀਤੇ ਕੌਲ ਨਿਭਾ ਜਾ।
ਚਿਟੀਆਂ ਪੁਸ਼ਾਕਾਂ ਪਾ ਕੇ ਆ ਜਾ।



# ਆਇਓਂ ਨਾ ਤੂੰ ਲਗੀਆਂ ਉਡੀਕਾਂ ਸਾਨੂੰ ਤੇਰੀਆਂ

ਝੁਲ ਪਈਆਂ ਸਿਰਾਂ ਤੇ ਵਿਛੋੜੇ ਦੀਆਂ ਨ੍ਹੇਰੀਆਂ।
ਆਇਓਂ ਨਾ ਤੂੰ ਲਗੀਆਂ ਉਡੀਕਾਂ ਸਾਨੂੰ ਤੇਰੀਆਂ

ਵੇਖ ਕੇ ਬਸੰਤ ਸਾਡਾ ਦਿਲ ਮੁਰਝਾ ਗਿਆ।
ਗ਼ਮ ਤੇਰਾ ਸਤਿਗੁਰੂ ਜੀ, ਜਿੰਦੜੀ ਨੂੰ ਖਾ ਗਿਆ।
ਕਦੇ ਢਠ ਜਾਣ ਨਾ ਉਮੀਦਾਂ ਦੀਆਂ ਢੇਰੀਆਂ।
ਆਇਓਂ ਨਾ ਤੂੰ ਲਗੀਆਂ ਉਡੀਕਾਂ ਸਾਨੂੰ ਤੇਰੀਆਂ।

ਜਦੋਂ ਦੇ ਹੋ ਗਏ, ਮੁੜੇ ਸੁਧ ਵੀ ਨਾ ਲਈ ਏ।
ਤੁਸਾਂ ਬਿਨਾਂ ਹੋਸ਼ ਸਾਨੂੰ, ਤਨ ਦੀ ਨਾ ਰਹੀ ਏ।
ਬ੍ਰਿਹੋਂ ਦੀਆਂ ਸੱਟਾਂ, ਅਸਾਂ ਝਲੀਆਂ ਬਥੇਰੀਆਂ।
ਆਇਓਂ ਨਾ ਤੂੰ ਲਗੀਆਂ ਉਡੀਕਾਂ ਸਾਨੂੰ ਤੇਰੀਆਂ।

ਥਕ ਗਏ ਨੈਣ ਸਾਈਆਂ ਤੈਨੂੰ ਟੋਲ ਟੋਲ ਕੇ।
ਕਿਸ ਨੂੰ ਸੁਣਾਈਏ ਦੁਖ, ਦਿਲਾਂ ਵਾਲਾ ਫੋਲ ਕੇ।
ਵੇਖ ਸਾਡੇ ਨੈਣਾਂ ਕਿੰਜ ਅਥਰਾਂ ਨੇ ਕੇਰੀਆਂ।
ਆਇਓਂ ਨਾ ਤੂੰ ਲਗੀਆਂ ਉਡੀਕਾਂ ਸਾਨੂੰ ਤੇਰੀਆਂ।

ਤੇਰੇ ਬਿਨਾਂ ਸਾਨੂੰ ਅਜ ਕੁਝ ਵੀ ਨਹੀਂ ਸੁਝਦਾ।
ਦਾਣਿਆਂ ਦੇ ਵਾਂਗ ਸਾਡਾ ਦਿਲ ਪਿਆ ਭੁਜਦਾ।
ਰੋਂਦੀਆਂ ਨੇ ਤੇਰੇ ਬਾਝੋਂ, ਅਜ ਗਊਆਂ ਤੇਰੀਆਂ।
ਆਇਓਂ ਨਾ ਤੂੰ ਲਗੀਆਂ ਉਡੀਕਾਂ ਸਾਨੂੰ ਤੇਰੀਆਂ।

ਡੁਲ੍ਹ ਡੁਲ੍ਹ ਪੈਂਦੇ ਸਾਡੇ ਗ਼ਮਾਂ ਵਿਚ ਨੈਣ ਜੀ।
ਹੰਭ ਗਈ ਏ ਜਿੰਦੜੀ ਤੇ ਖੁਸ ਗਿਆ ਚੈਨ ਜੀ,
'ਰਤਨ' ਆ ਵੀ ਜਾਓ, ਹੁਣ ਲਾਣੀਆਂ ਨਾ ਦੇਰੀਆਂ।
ਆਇਓਂ ਨਾ ਤੂੰ ਲਗੀਆਂ ਉਡੀਕਾਂ ਸਾਨੂੰ ਤੇਰੀਆਂ।

⌘ ⌘ ⌘

# ਜੇ ਕਦੇ ਦੀਦਾਰ ਹੋ ਜਾਏ

ਜੇ ਚੀਨੀ ਵਾਲੇ ਸਤਿਗੁਰ ਦਾ, ਕਦੇ ਦੀਦਾਰ ਹੋ ਜਾਏ।
ਤਾਂ ਸਮਝੋ ਦੋ ਜਹਾਨਾਂ ਚੋਂ, ਇਹ ਬੇੜਾ ਪਾਰ ਹੋ ਜਾਏ।

ਜੋ ਝੁਕ ਜਾਂਦਾ ਏ ਗੜਵੇ ਵਾਲੜੇ ਦੇ ਪਾਕ ਦਰ ਉਤੇ।
ਭਰੋਸਾ ਫੇਰ ਓਹ ਰਖਦਾ ਨਹੀਂ, ਕਿਸੇ ਹੋਰ ਘਰ ਉਤੇ।
ਏਸੇ ਦਾ ਹੋ ਕੇ ਰਹਿੰਦਾ, ਜੋ ਏਹਦਾ ਇਕ ਵਾਰ ਹੋ ਜਾਏ।
ਜੇ ਚੀਨੀ ਵਾਲੇ ਸਤਿਗੁਰ ਦਾ, ਕਦੇ ਦੀਦਾਰ ਹੋ ਜਾਏ।

ਹੈ ਮੁਖੜਾ ਚੰਦ ਤੋਂ ਸੋਹਣਾ, ਤੇ ਬਾਣੀ ਸ਼ਹਿਦ ਤੋਂ ਮਿਠੀ।
ਉਹ ਮੂਰਤ ਬਣ ਗਿਆ ਜਿਸ ਨੇ, ਵੀ ਸੂਰਤ ਉਸ ਦੀ ਡਿਠੀ।
ਕਰੇ ਜੋ ਮੇਹਰ, ਜੀਣਾ ਸਫ਼ਲ, ਵਿਚ ਸੰਸਾਰ ਹੋ ਜਾਏ।
ਜੇ ਚੀਨੀ ਵਾਲੇ ਸਤਿਗੁਰ ਦਾ, ਕਦੇ ਦੀਦਾਰ ਹੋ ਜਾਏ।

ਜੇ ਉਹ ਮਿਲ ਜਾਏ ਮੈਨੂੰ, ਮੈਂ ਤਰਾਂ ਦੋਹਾਂ ਜਹਾਨਾਂ ਤੋਂ।
ਉਹ ਵਡਾ ਸਭ ਤੋਂ ਉਚਾ, ਜਗ ਦੇ ਸ਼ਾਹਾਂ ਤੇ ਸੁਲਤਾਨਾਂ ਤੋਂ।
ਕਰੇ ਉਹ ਮੇਹਰ ਜਿਸ ਤੇ, ਉਸ ਦੀ ਕੀਕਨ ਹਾਰ ਹੋ ਜਾਏ।
ਜੇ ਚੀਨੀ ਵਾਲੇ ਸਤਿਗੁਰ ਦਾ, ਕਦੇ ਦੀਦਾਰ ਹੋ ਜਾਏ।

ਉਹਦੇ ਗੜਵੇ ਦੇ ਜਲ ਚੋਂ, ਜੇ ਕਦੇ ਇਕ ਬੂੰਦ ਪਾਵਾਂ ਮੈਂ।
ਜਗਾ ਲਾਂ ਭਾਗ ਅਪਣੇ, ਆਪਣੀ ਬਿਗੜੀ ਬਣਾਵਾਂ ਮੈਂ।
ਕਦੇ ਪ੍ਰਗਟ ਜੇ ਉਹ ਮੇਰੀ, ਸੋਹਣੀ ਸੁਕਾਰ ਹੋ ਜਾਵੇ।
ਜੇ ਚੀਨੀ ਵਾਲੇ ਸਤਿਗੁਰ ਦਾ, ਕਦੇ ਦੀਦਾਰ ਹੋ ਜਾਏ।

ਮੈਂ ਸੁਣਿਆ ਉਸ ਦੇ ਦਰ ਤੋਂ, ਨਹੀਂ ਖਾਲੀ ਕੋਈ ਜਾਂਦਾ।
ਜੋ ਓਸ ਤੋਂ ਬਰਕਤਾਂ ਮੰਗੇ, ਓਹਦੇ ਦਰ ਤੋਂ ਓਹੀਓ ਪਾਂਦਾ।
'ਰਤਨ' ਸਾਡੇ ਤੇ ਵੀ ਜੇਕਰ, ਉਹਦਾ ਉਪਕਾਰ ਹੋ ਜਾਏ।
ਜੇ ਚੀਨੀ ਵਾਲੇ ਸਤਿਗੁਰ ਦਾ, ਕਦੇ ਦੀਦਾਰ ਹੋ ਜਾਏ।

⌘ ⌘ ⌘

# ਵਾਏ ਨੀ ਵਾਏ, ਕੋਈ ਖ਼ਬਰ ਲਿਆ ਦੇ

ਵਾਏ ਨੀ ਵਾਏ, ਕੋਈ ਖ਼ਬਰ ਲਿਆ ਦੇ।
ਹਾਏ ਨੀ ਹਾਏ, ਕੋਈ ਖ਼ਬਰ ਲਿਆ ਦੇ।

ਆਈ ਏ ਬਸੰਤ, ਫਿਰ ਛਾਈਆ ਨੇ ਉਦਾਸੀਆ।
ਉਹਦੇ ਬਿਨਾਂ ਸਾਡੀਆਂ ਨੇ, ਅਖੀਆਂ ਪਿਆਸੀਆਂ।
ਵੇਖੇ ਬਿਨਾ ਸਾਨੂੰ, ਚੈਨ ਨਾ ਆਏ।
ਖ਼ਬਰ ਲਿਆ ਕੋਈ ਵਾਏ ਨੀ ਵਾਏ।

ਜਦੋਂ ਦੇ ਉਹ ਗਏ, ਫਿਰ ਮੋੜੀ ਨਾ ਮੁਹਾਰ ਨੀ।
ਵਸੀ ਹੋਈ ਅਖੀਆਂ 'ਚ, ਓਸ ਦੀ ਨੁਹਾਰ ਨੀ।
ਬ੍ਰਿਹਾ ਉਹਦਾ, ਪਿਆ ਵਢ ਵਢ ਖਾਏ।
ਖ਼ਬਰ ਲਿਆ ਦੇ ਕੋਈ ਵਾਏ ਨੀ ਵਾਏ।

ਤੂੰ ਤਾਂ ਪਈ ਘੁੰਮਦੀਏਂ, ਦੇਸ ਪ੍ਰਦੇਸ ਨੀ
ਦੇਵੀਂ ਜਾ ਕੇ ਗੁਰਾਂ ਤਾਈਂ, ਸਾਡਾ ਇਹ ਸੰਦੇਸ਼ ਨੀ।
ਤੁਸਾਂ ਬਿਨਾ ਦਾਤਾ ਸਾਨੂੰ ਕੁਝ ਵੀ ਨਾ ਭਾਏ।
ਖ਼ਬਰ ਲਿਆ ਦੇ ਕੋਈ, ਵਾਏ ਨੀ ਵਾਏ।

ਦੀਦ ਉਹਦੇ ਦੀ ਸਾਨੂੰ, ਲਗੀ ਡਾਹਢੀ ਭੁਖ ਨੀ।
ਅਸੀਂ ਹਾਂ ਚਕੋਰ, ਓਹਦਾ ਚੰਨ ਜੇਹਾ ਮੁਖ ਨੀ।
ਵੇਖਣੇ ਲਈ ਉਹਨੂੰ, ਸਾਡਾ ਦਿਲ ਤਰਸਾਏ।
ਖ਼ਬਰ ਲਿਆ ਦੇ ਕੋਈ, ਵਾਏ ਨੀ ਵਾਏ।

ਕਿਉਂ ਨਹੀਂ ਦੇਂਦੇ 'ਰਤਨ', ਆਣ ਕੇ ਦੀਦਾਰ ਜੀ।
ਨੈਣਾਂ ਵਿਚੋਂ ਸਾਉਣ ਵਾਲੀ, ਵਸਦੀ ਫੁਹਾਰ ਜੀ
ਜਿੰਦ ਕਾਲਜੇ ਚੋਂ ਉਡ ਉਡ ਜਾਏ।
ਖ਼ਬਰ ਲਿਆ ਦੇ ਕੋਈ, ਵਾਏ ਨੀ ਵਾਏ।



## ਤੇਰੇ ਕੂਕੇ ਅਜ ਦੇਂਦੇ ਨੇ ਦੁਹਾਈਆਂ

ਤੇਰੇ ਕੂਕੇ ਅਜ ਦੇਂਦੇ ਨੇ ਦੁਹਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।
ਸਾਥੋਂ ਝਲੀਆਂ ਨਾ ਜਾਣ ਜੁਦਾਈਆਂ, ਜੀ ਸਤਿਗੁਰ ਚੀਨੀ ਵਾਲਿਆ।

ਜਦੋਂ ਦਾ ਤੂੰ ਗਿਓਂ ਦਾਤਾ, ਪਾਈਆਂ ਨਾ ਤੂੰ ਫੇਰੀਆਂ।
ਕੇਹੜੀ ਗਲੋਂ ਦਾਤਾਂ ਲਾਈਆਂ, ਐਨੀਆਂ ਤੂੰ ਦੇਰੀਆਂ।
ਅਗਾਂ ਸੀਨੇ 'ਚ ਵਿਛੋੜਿਆਂ ਨੇ ਲਾਈਆਂ, ਜੀ ਸਤਿਗੁਰੂ ਚੀਨੀ ਵਾਲਿਆ,
ਤੇਰੇ ਕੂਕੇ ਅਜ ਦੇਂਦੇ ਨੇ ਦੁਹਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।

ਲੁਛਦਾ ਏ ਦਿਲ ਸਾਡਾ, ਲੁਛਦੀ ਏ ਰੂਹ ਅਜ।
ਕਿਸੇ ਵੀ ਤਾਂ ਪਾਸਿਓਂ, ਨਾ ਮਿਲੇ ਤੇਰੀ ਸੂਹ ਅਜ।
ਅਸਾਂ ਅਖੀਆਂ 'ਚ, ਅਥਰਾਂ ਵਗਾਈਆਂ, ਜੀ ਸਤਿਗੁਰ ਚੀਨੀ ਵਾਲਿਆ।
ਤੇਰੇ ਕੂਕੇ ਅਜ ਦੇਂਦੇ ਨੇ ਦੁਹਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।

ਜਿੰਦੜੀ ਨੂੰ ਲਗਿਆ, ਵਿਛੋੜੇ ਵਾਲਾ ਰੋਗ ਏ।
ਝਲਿਆ ਨਾਂ ਕੂਕਿਆਂ ਤੋਂ, ਜਾਂਦਾ ਇਹ ਵਿਯੋਗ ਏ।
ਤੇਰੇ ਰਾਹਾਂ ਉਤੇ ਅਖੀਆਂ ਵਿਛਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।
ਤੇਰੇ ਕੂਕੇ ਅਜ ਦੇਂਦੇ ਨੇ ਦੁਹਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।

ਰਾਹਾਂ ਤੇ ਵਿਛਾਕੇ ਨੈਨ, ਵਾਟਾਂ ਪਏ ਤਕੀਏ।
ਸਿਕਦੇ ਨੇ ਨੈਣ, ਦੀਦ ਕਿਵੇਂ ਕਰ ਸਕੀਏ।
ਜੋਤਾਂ ਆਸਾਂ ਦੀਆਂ, ਅਸਾਂ ਨੇ ਜਗਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।
ਤੇਰੇ ਕੂਕੇ ਪਏ ਦੇਂਦੇ ਨੇ ਦੁਹਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।

ਹਰ ਵੇਲੇ ਰਹਿੰਦੀ ਸਾਡੀ ਜਿੰਦੜੀ ਉਦਾਸ ਜੀ।
ਖਿੜ ਜਾਵੇ ਦਿਲ ਸਾਡਾ, ਜੇ ਤੂੰ ਹੋਵੇਂ ਪਾਸ ਜੀ।
'ਰਤਨ' ਬ੍ਰਿਹਾ ਘਟਾਵਾਂ ਅਜ ਛਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।
ਤੇਰੇ ਕੂਕੇ ਪਏ ਦੇਂਦੇ ਨੇ ਦੁਹਾਈਆਂ, ਜੀ ਸਤਿਗੁਰੂ ਚੀਨੀ ਵਾਲਿਆ।

⌘ ⌘ ⌘

## ਨਾਮਧਾਰੀ ਚਲਨ

ਭਗਤੀ ਦੀ ਹੈ ਗੁੜ੍ਹਤੀ ਸਾਨੂੰ, ਮਾਲਾ ਦੀ ਹੈ ਸ਼ਕਤੀ ਸਾਨੂੰ।
ਨਾਮ ਗੁਰੂ ਚੀਨੀ ਵਾਲੇ ਦਾ, ਮਨ ਵਿਚ ਧਾਰੀਏ।
ਦੇਸ਼ ਕੌਮ ਲਈ ਹਸ ਹਸ, ਅਪਣੀਆਂ ਜਾਨਾਂ ਵਾਰੀਏ।
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮ ਧਾਰੀਏ।

# ਅਸੀਂ ਹਾਂ ਨਾਮਧਾਰੀਏ

ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।
ਦੇਸ਼ ਕੌਮ ਤੋਂ ਹਸ ਹਸ ਆਪਣੀਆਂ ਜਾਨਾਂ ਵਾਰੀਏ।
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।
ਜਿਸਦਮ ਨਿਕਲੇ ਸਾਡੀ ਟੋਲੀ, ਖ਼ੂਨ ਨਾਲ ਖੇਡਣ ਲਈ ਹੋਲੀ,
ਕਦੇ ਨਾ ਡਰੀਏ, ਭੈ ਮੌਤ ਦਾ ਦਿਲੋਂ ਉਤਾਰੀਏ।
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।
ਤੋਪਾਂ ਅਗੇ ਖੜ ਜਾਂਦੇ ਹਾਂ, ਸੂਲੀਆਂ ਉਤੇ ਚੜ੍ਹ ਜਾਦੇ ਹਾਂ।
ਸਿਰਾਂ ਦੇ ਲਾਕੇ ਚਪੂ, ਦੇਸ਼ ਦੀ ਬੇੜੀ ਤਾਰੀਏ
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।
ਧਰ ਲਈਏ ਜਦ ਸੀਸ ਹਥੇਲੀ, ਬਣ ਜਾਂਦੀ ਏ ਮੌਤ ਸਹੇਲੀ।
ਹਸ ਹਸ ਕੇ ਤੂਫ਼ਾਨਾਂ ਅੰਦਰ, ਛਾਲਾਂ ਮਾਰੀਏ।
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।
ਪੁਰਜ਼ਾ ਪੁਰਜ਼ਾ ਤਨ ਕਰਵਾਕੇ, ਤੋਪਾਂ ਅਗੇ ਸੀਨੇ ਡਾਹ ਕੇ।
ਅਸੀਂ ਨਾ ਮਰੀਏ, ਸਗੋਂ ਮੌਤ ਨੂੰ, ਫੜ ਕੇ ਮਾਰੀਏ।
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।
ਸਾਨੂੰ ਕਾਲ ਡਰਾ ਨਹੀਂ ਸਕਦਾ, ਭੈ ਮੌਤ ਦਾ ਆ ਨਹੀਂ ਸਕਦਾ।
ਦੇਸ ਧਰਮ ਲਈ ਤਨ ਤੇ ਲਖਾਂ ਕਸ਼ਟ ਸਹਾਰੀਏ।
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।
ਭਗਤੀ ਦੀ ਹੈ ਗੁੜਤੀ ਸਾਨੂੰ, ਮਾਲਾ ਦੀ ਹੈ ਸ਼ਕਤੀ ਸਾਨੂੰ,
ਨਾਮ ਗੁਰੂ ਚੀਨੀ ਵਾਲੇ ਦਾ ਮਨ ਵਿਚ ਧਾਰੀਏ।
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।
ਚੀਨੀ ਵਾਲਾ ਪਿਆਰਾ ਸਾਨੂੰ, ਹਰੀ ਪ੍ਰਤਾਪ ਸਹਾਰਾ ਸਾਨੂੰ,
ਜਗ ਜਿਤਿਆ ਜਗਜੀਤ 'ਰਤਨ' ਨਾ ਮਨੋਂ ਵਿਸਾਰੀਏ।
ਅਸੀਂ ਹਾਂ ਨਾਮਧਾਰੀਏ, ਅਸੀਂ ਹਾਂ ਨਾਮਧਾਰੀਏ।

⌘ ⌘ ⌘

# ਪਿਆਰੇ ਗੁਰੂ ਦੇ ਪਿਆਰੇ ਨਾਮਧਾਰੀ

ਵਿਚ ਪ੍ਰਦੇਸੀਂ ਪ੍ਰੀਤਮ ਵਸਦਾ, ਰਾਮ ਰਾਮ ਇਹ ਕਰਦੇ ਨੇ।
ਯਾਦ ਉਹਦੀ ਵਿਚ ਜੀਂਦੇ ਨੇ, ਤੇ ਯਾਦ ਉਹਦੀ ਵਿਚ ਮਰਦੇ ਨੇ।

'ਬਾਲਕ ਸਿੰਘ' ਦੇ ਬਾਲਕ ਸੋਹਣੇ, 'ਹਰੀ' ਦੇ ਰਾਜ ਦੁਲਾਰੇ ਨੇ।
ਦੁਨੀਆਂ ਵਿਚ 'ਪ੍ਰਤਾਪ' ਇੰਨਾਂ ਦਾ, 'ਜਗਜੀਤ' ਦੀ ਅਖ ਦੇ ਤਾਰੇ ਨੇ।
ਆਪ ਜਪਨ ਤੇ ਅਵਰ ਜਪਾਵਨ, ਨਾਮ ਦਾ ਸਾਗਰ ਤਰਦੇ ਨੇ।
ਯਾਦ ਉਹਦੀ ਵਿਚ ਜੀਂਦੇ ਨੇ, ਤੇ ਯਾਦ ਉਹਦੀ ਵਿਚ ਮਰਦੇ ਨੇ।

ਚੰਨ-ਚਿੱਟੇ ਦਸਤਾਰੇ ਬੰਨ੍ਹਦੇ, ਸੀਸ ਹਿਮਾਲਿਓਂ ਉਚੇ ਨੇ।
ਦਿਲ ਦਰਿਆ ਸਮੁੰਦਰੋਂ ਡੂੰਘੇ, ਰਹਿਤ ਬਹਿਤ ਵਿਚ ਸੁਚੇ ਨੇ।
ਨਾਹੀ ਕਿਸੇ ਨੂੰ ਭੈ ਇਹ ਦੇਵਨ, ਨਾ ਹੀ ਕਿਸੇ ਤੋਂ ਡਰਦੇ ਨੇ।
ਯਾਦ ਉਹਦੀ ਵਿਚ ਜੀਂਦੇ ਨੇ, ਤੇ ਯਾਦ ਉਹਦੀ ਵਿਚ ਮਰਦੇ ਨੇ।

ਚੀਨੀ ਵਾਲਾ ਮਾਹੀ ਇੰਨਾਂ ਦਾ, ਭੈਣੀ ਸਾਹਿਬ ਦਾ ਵਾਲੀ ਏ,
ਨਾਮ ਦਾਨ ਨਾਲ ਝੋਲੀ ਭਰਦਾ, ਹੋਣ ਨਾ ਦੇਂਦਾ ਖ਼ਾਲੀ ਏ।
ਚੀਨੀ ਵਾਲੇ ਮਾਹੀ ਨੂੰ ਤਰਸਨ, ਹਰਦਮ ਹੌਕੇ ਭਰਦੇ ਨੇ,
ਯਾਦ ਉਹਦੀ ਵਿਚ ਜੀਂਦੇ ਨੇ, ਤੇ ਯਾਦ ਉਹਦੀ ਵਿਚ ਮਰਦੇ ਨੇ।

ਕਰਮੋਂ ਦੀ ਉਹ ਕਾਲੀ ਕੰਬਲੀ, ਓਢਕੇ ਫਿਰ ਨਾ ਆਇਆ ਏ,
ਐਸਾ ਜਾ ਬਨਬਾਸੀਂ ਬੈਠਾ, ਫੇਰਾ ਰਾਮ ਨਾ ਪਾਇਆ ਏ,
'ਰਤਨ' ਵਿਛਾਈਆਂ ਰਾਹ ਵਿਚ ਅਖੀਆਂ, ਬੂਹੇ ਖੁਲੇ ਦਰ ਦੇ ਨੇ।
ਯਾਦ ਉਹਦੀ ਵਿਚ ਜੀਂਦੇ ਨੇ, ਤੇ ਯਾਦ ਉਹਦੀ ਵਿਚ ਮਰਦੇ ਨੇ।

⌘ ⌘ ⌘

## ਮੈਂ ਉਸ ਦਰ ਦਾ ਸੇਵਕ ਹਾਂ ਚੀਨੀ ਵਾਲਾ ਜਿਸ ਦਾ ਵਾਲੀ ਏ

ਇਸ ਦਰ ਤੇ ਜੋ ਆਉਂਦਾ ਸੁਆਲੀ ਹੈ
ਉਹ ਕਦੀ ਨਾ ਜਾਂਦਾ ਖ਼ਾਲੀ ਹੈ
ਮੈਂ ਓਸ ਦਰ ਦਾ ਸੇਵਕ ਹਾਂ
ਚੀਨੀ ਵਾਲਾ ਜਿਹਦਾ ਵਾਲੀ ਏ।

ਮੇਰੇ ਅੰਦਰ ਨਾਮ ਦੀ ਮਸਤੀ ਏ।
ਦੁਨੀਆਂ ਤੋਂ ਉਚੇਰੀ ਬਸਤੀ ਏ।
ਜੋ ਮਿਟ ਕੇ ਵੀ ਨਹੀਂ ਮਿਟ ਸਕਦੀ।
ਇਕ ਐਸੀ ਮੇਰੀ ਹਸਤੀ ਏ।
ਮੈਂ ਦਿਲ ਚੋਂ ਦੂਈ ਮਿਟਾਵਣ ਲਈ,
ਪੀ ਲੀਤੀ ਪ੍ਰੇਮ ਪਿਆਲੀ ਏ।
ਮੈਂ ਓਸ ਬਾਗ ਦਾ ਇਕ ਫੁਲ ਹਾਂ,
ਪ੍ਰਤਾਪ ਗੁਰੂ ਜਿਹਦਾ ਮਾਲੀ ਏ।
ਮੈਂ ਸਭ ਦੀ ਸੇਵਾ ਕਰਦਾ ਹਾਂ,
ਦੇਂਦਾ ਹਾਂ, ਜੋ ਕੁਝ ਸਰਦਾ ਹਾਂ।
ਅਪਣੇ ਲਈ ਜੋ ਜੀਵੇ ਕੀ ਜੀਵੇ,
ਮੈਂ ਦੇਸ਼ ਦੀ ਖ਼ਾਤਰ ਮਰਦਾ ਹਾਂ।
ਜੇ ਧਰਮ ਦੇ ਬਦਲੇ ਮੌਤ ਮਿਲੇ,
ਤਕ ਮੌਤ ਨੂੰ ਚੜ੍ਹਦੀ ਲਾਲੀ ਏ।
ਮੈਂ ਓਸ ਦਰ ਦਾ ਸੇਵਕ ਹਾਂ,
ਚੀਨੀ ਵਾਲਾ ਜਿਸਦਾ ਵਾਲੀ ਏ।
ਨਿਰਧਨ ਹਾਂ, ਯਾ ਧਨਵਾਨ ਹਾਂ ਮੈਂ,
ਫ਼ਕੀਰ ਹਾਂ ਯਾ ਸੁਲਤਾਨ ਹਾਂ ਮੈਂ।
ਅਭਿਮਾਨ ਨਾ ਦਿਲ ਵਿਚ ਰਖਦਾ ਹਾਂ,
ਹਰ ਹਾਲਤ ਇਕ ਸਮਾਨ ਹਾਂ ਮੈਂ।
ਮਹਿਲਾਂ 'ਚ ਰਹਾਂ, ਜਾਂ ਰਕੜਾਂ ਵਿਚ
ਖ਼ੁਸ਼ਹਾਲੀ ਹੀ ਖ਼ੁਸ਼ਹਾਲੀ ਏ।
ਮੈਂ ਓਸ ਬਾਗ ਦਾ ਇਕ ਫੁਲ ਹਾਂ,
ਪ੍ਰਤਾਪ ਗੁਰੂ ਜਿਹਦਾ ਮਾਲੀ ਏ।

ਮੈਂ ਧਰਮ ਲਈ ਤੇਗ ਉਠਾ ਲੈਨਾਂ।
ਮੈਂ ਖ਼ੂਨ ਦੀ ਮਹਿੰਦੀ ਲਾ ਲੈਨਾਂ।
ਫਾਂਸੀ ਦੇ ਰਸੇ ਚੁੰਮ ਲੈਨਾਂ,
ਤੋਪਾਂ ਨਾਲ ਜਫੀਆਂ ਪਾ ਲੈਨਾਂ।
'ਰਤਨ' ਮੌਤ ਚੋਂ ਜ਼ਿੰਦਗੀ ਲਭਣ ਦੀ
ਚੀਨੀ ਵਾਲੇ ਨੇ ਰਾਹ ਵਿਖਾਲੀ ਏ।
ਮੈਂ ਉਸ ਦਰ ਦਾ ਸੇਵਕ ਹਾਂ
ਪ੍ਰਤਾਪ ਗੁਰੂ ਜਿਹਦਾ ਵਾਲੀ ਏ।
ਮੈਂ ਓਸ ਬਾਗ ਦਾ ਇਕ ਫੁਲ ਹਾਂ,
ਜਗਜੀਤ ਗੁਰੂ ਜਿਹਦਾ ਮਾਲੀ ਏ।

⌘ ⌘ ⌘

# ਤੇਰੀਆਂ ਰੀਸਾਂ ਕੌਣ ਕਰੇ

ਤੂੰ ਰਾਮ ਸਿੰਘ ਦਾ ਕੂਕਾ, ਤੇਰੀਆਂ ਰੀਸਾਂ ਕੌਣ ਕਰੇ।
ਤੂੰ ਨਾ ਡਰਦਾ ਮੌਤ ਤੋਂ, ਤੇ ਤੈਥੋਂ ਮੌਤ ਡਰੇ।

ਕਿਸ ਨੇ ਜਗ ਤੇ ਤੇਰੇ ਵਾਂਗੂੰ, ਫਾਂਸੀਆਂ ਤੇ ਚੜ੍ਹ ਜਾਣਾ।
ਤੇਰਾ ਹੀ ਕੰਮ ਹੈ ਤੋਪਾਂ ਅਗੇ, ਹਸ ਹਸ ਕੇ ਉਡ ਜਾਣਾ।
ਤੇਰੇ ਬਾਝੋਂ ਗਊ ਗਰੀਬ ਦੀ, ਹਾਮੀ ਕੌਣ ਭਰੇ।
ਤੇਰੀਆਂ ਰੀਸਾਂ ਕੌਣ ਕਰੇ।
ਤੂੰ ਮੈਂ ਜਿਸਨੇ ਭਾਰਤ ਦੇ ਵਿਚ, ਕੰਮ ਨਿਰਾਲਾ ਕੀਤਾ।
ਸੰਨ ਸਤਵੰਜਾ .ਗਦਰ ਦੇ ਪਿਛੋਂ, ਫਿਰ ਉਪਰਾਲਾ ਕੀਤਾ।
ਵਤਨ ਲਈ ਬੇਵਤਨੇ ਹੋ ਕੇ ਭੀ, ਕੇਹੜਾ ਤਪ ਕਰੇ।
ਤੇਰੀਆਂ ਰੀਸਾਂ ਕੌਣ ਕਰੇ।
ਤੇਰੇ ਸ਼ਹੀਦਾਂ ਦੇਸ਼ ਧਰਮ ਲਈ, ਜਿੰਦੜੀ ਘੋਲ ਘੁਮਾਈ।
ਗਾਨੇ ਬੰਨ੍ਹ ਸ਼ਹੀਦੀ ਵਾਲੇ, ਖ਼ੂਨ ਦੀ ਮਹਿੰਦੀ ਲਾਈ।
ਤੇਰੇ ਬਾਝੋਂ ਮੌਤ ਦੀ ਲਾੜੀ, ਦਸੋ ਕੌਣ ਵਰੇ।
ਤੇਰੀਆਂ ਰੀਸਾਂ ਕੌਣ ਕਰੇ।
ਤੂੰ ਹੈਂ ਜਿਸ ਨੇ ਸੀ ਨਹੀਂ ਕੀਤੀ, ਤੋਪ ਦੇ ਗੋਲੇ ਸਹਿ ਕੇ।
ਕੁੰਦਨ ਬਣ ਕੇ ਸਦਾ ਨਿਕਲਿਉਂ, ਭੱਠੀਆਂ ਦੇ ਵਿਚ ਪੈ ਕੇ।
ਬਦੀ ਪਾਪ ਨੇ ਕੰਬਦੇ ਤੈਥੋਂ, ਰਹਿੰਦੇ ਪਰੇ ਪਰੇ।
ਤੇਰੀਆਂ ਰੀਸਾਂ ਕੌਣ ਕਰੇ।
ਕਿਸ ਨੇ ਤੇਰੇ ਬਾਝ ਦੇਸ਼ ਦੇ ਭਾਗ ਜਗਾਏ ਸੁਤੇ।
ਗਾਏ ਗੀਤ ਆਜ਼ਾਦੀ ਵਾਲੇ, ਚੜ ਸੂਲੀ ਦੇ ਓਤੇ।
ਬਿਨ ਤੇਰੇ ਸ਼ੇਰਾਂ ਦੇ ਵਾਗੂੰ, ਹਸ ਹਸ ਕੌਣ ਮਰੇ।
ਤੇਰੀਆਂ ਰੀਸਾਂ ਕੌਣ ਕਰੇ।
ਤੇਰੇ ਵਾਂਗੂੰ ਜਗ ਦੇ ਉਤੇ, ਕਿਸ ਦੀ ਅਮਰ ਕਹਾਣੀ।
'ਰਤਨ' ਦੇਸ਼ ਤੇ ਧਰਮ ਦੀ ਖ਼ਾਤਰ, ਦੇਵੇ ਜੋ ਕੁਰਬਾਨੀ।
ਤੇਰੇ ਵਾਂਗੂੰ ਕੌਣ ਦੇਸ਼ ਲਈ, ਤਲੀ ਤੇ ਸੀਸ ਧਰੇ।
ਤੇਰੀਆਂ ਰੀਸਾਂ ਕੌਣ ਕਰੇ।

⌘ ⌘ ⌘

## ਭੁਲੀਂ ਨਾ ਸਿਖਾ, ਕਦੀ ਉਹਦੇ ਉਪਕਾਰ

ਚੀਨੀ ਵਾਲੇ ਗੁਰਾਂ ਨਾਲ ਹਈ ਜੋ ਪਿਆਰ।
ਭੁਲੀਂ ਨਾ ਤੂੰ ਸਿਖਾ, ਕਦੀ ਉਹਦੇ ਉਪਕਾਰ।

ਆਜ਼ਾਦੀ ਵਾਲੀ ਛੋਹ, ਪਹਿਲਾਂ ਉਹਨੇ ਹੀ ਸੀ ਲਾਈ।
ਅਣਖ ਦੇਸ਼ ਵਾਲੀ, ਪਹਿਲਾਂ ਉਹਨੇ ਹੀ ਜਗਾਈ।
ਉਹਨੇ ਸੁਣੀ ਸੀ ਸਭ ਤੋਂ ਪਹਿਲਾਂ, ਗਊਆਂ ਵਾਲੀ ਪੁਕਾਰ।
ਭੁਲੀ ਨਾ ਤੂੰ ਸਿਖਾ, ਕਦੀ ਉਹਦੇ ਉਪਕਾਰ।
ਨਾ ਮਿਲਵਰਤਣ ਵਾਲਾ ਸ਼ਸਤਰ, ਓਸੇ ਨੂੰ ਪਹਿਲਾ ਫੁਰਿਆ।
ਗਾਂਧੀ ਜੇਹਾ ਮਹਾਤਮਾ, ਓਨਾਂ ਲੀਹਾਂ ਤੇ ਸੀ ਤੁਰਿਆ।
ਤਦੋਂ ਦੇਸ਼ ਵਾਲੀ ਬੇੜੀ, ਹੋਈ ਭੰਵਰ ਤੋਂ ਪਾਰ।
ਭੁਲੀਂ ਨਾ ਤੂੰ ਸਿਖਾ, ਕਦੀ ਉਹਦੇ ਉਪਕਾਰ।
ਨਿਥਾਵਿਆਂ ਦਾ ਥਾਂਓ ਤੇ, ਨਿਮਾਣਿਆਂ ਦਾ ਮਾਣ।
ਨਿਪੱਤਿਆਂ ਦੀ ਪਤ, ਤੇ ਨਿਤਾਣਿਆਂ ਦਾ ਤਾਣ।
ਉਚਾ ਅਤੇ ਸੁਚਾ, ਸਾਂਝਾ ਉਹਦਾ ਦਰਬਾਰ।
ਭੁਲੀਂ ਨਾ ਤੂੰ ਸਿਖਾ, ਕਦੀ ਉਹਦੇ ਉਪਕਾਰ।
ਸਿਖਾ ਉਹਦਾ ਅਜ, ਨਾਮ ਲੇਵਾ ਤੂੰ ਕਹਾਂਓਨੈਂ।
ਮਾਲਾ ਦਸਤਾਰ, ਬਾਣਾ ਉਹਦਾ ਹੀ ਤੂੰ ਪਾਓਨੈ।
ਸਚਾ ਸਿਖ ਹੈਂ ਕਿ ਨਹੀਂ, ਅੰਦਰ ਝਾਤੀ ਮਾਰ,
ਭੁਲੀਂ ਨਾ ਤੂੰ ਸਿਖਾ ਕਦੀ ਉਹਦੇ ਉਪਕਾਰ।
ਮੈਂ ਨਹੀਂ ਪੂਰਾ ਸਿਖ ਅਤੇ ਨਾ ਹੀ ਨਾਮਧਾਰੀ ਹਾਂ।
ਉਸ ਦੇ ਘਰ ਦਾ ਕਵੀ ਹਾਂ ਤੇ ਦਰ ਦਾ ਪੁਜਾਰੀ ਹਾਂ।
ਤਾਂਹੀਓ ਮਿਲਿਆ 'ਰਤਨ' ਨੂੰ ਜਗਜੀਤ ਗੁਰ ਦਾ ਪਿਆਰ,
ਭੁਲੀਂ ਨਾ ਤੂੰ ਸਿਖਾ ਕਦੀ ਉਹਦਾ ਉਪਕਾਰ।
ਚੀਨੀ ਵਾਲੇ ਗੁਰਾਂ ਨਾਲ ਹਈ ਜੋ ਪਿਆਰ।
ਭੁਲੀਂ ਨਾ ਤੂੰ ਸਿਖਾ, ਕਦੀ ਉਹਦੇ ਉਪਕਾਰ।

⌘ ⌘ ⌘

# ਘਾਲਾਂ ਘਾਲੀਆਂ ਨੇ ਨਾਮਧਾਰੀਆਂ ਨੇ

ਮੌਤ ਤਾਈਂ ਮਜ਼ਾਕ ਹੈ ਸਦਾ ਕੀਤਾ,
ਇਹਨਾਂ ਧਰਮ ਦੇ ਸਚੇ ਪੁਜਾਰੀਆਂ ਨੇ।
ਬੰਨ੍ਹਿਆਂ ਮੁਢ ਆਜ਼ਾਦੀ ਦਾ ਹਿੰਦ ਅੰਦਰ,
ਏਹਨਾ ਸਚ ਦੇ ਸੁਚੇ ਵਪਾਰੀਆਂ ਨੇ।
ਫੰਬਾ ਫੰਬਾ ਸਰੀਰ ਦਾ ਰਿਹਾ ਉਡਦਾ,
ਫਿਰ ਵੀ ਸੀਨੇ ਤੇ ਤੋਪਾਂ ਸਹਾਰੀਆਂ ਨੇ।
ਜੀਵਨ ਸਾਦ ਮੁਰਾਦਾ ਹੀ ਜੀਂਵਦੇ ਰਹੇ,
ਇਹਨਾਂ ਐਸ਼ ਨੂੰ ਠੋਕਰਾਂ ਮਾਰੀਆਂ ਨੇ।
ਇੰਨਾਂ ਕਿਹਾ ਅੰਗ੍ਰੇਜ਼ ਨੂੰ ਸਦਾ ਬਿਲੇ,
ਇਹਨਾਂ ਟਕਰਾਂ ਲਈਆਂ ਕਰਾਰੀਆਂ ਨੇ।
ਭਾਂਵੇਂ ਲਖ ਮੁਸੀਬਤਾਂ ਆਣ ਪਈਆਂ,
ਇਹਨਾਂ ਹਿੰਮਤਾਂ ਕਦੇ ਨਾ ਹਾਰੀਆਂ ਨੇ।
ਅਣਖ ਆਨ ਨੂੰ ਕਦੇ ਨ ਜਾਣ ਦਿਤਾ,
ਇਹਨਾਂ ਸਿਦਕੀਆਂ ਨੇ ਜਾਨਾਂ ਵਾਰੀਆਂ ਨੇ।
'ਰਤਨ' ਕਿਤੇ ਨਾ ਮਿਲੇ ਮਿਸਾਲ ਜਗ ਤੇ,
ਜੋ ਜੋ ਘਾਲ ਘਾਲੀ, ਨਾਮਧਾਰੀਆਂ ਨੇ।

⌘ ⌘ ⌘

# ਨਾਮਧਾਰੀਆਂ ਨੂੰ ਚੜ੍ਹਿਆ ਹੈ ਨਾਮ ਦਾ ਰੰਗ ਲੋਕੋ

ਨਾਮਧਾਰੀਆਂ ਨੂੰ ਚੜ੍ਹਿਆ ਹੈ ਨਾਮ ਦਾ ਰੰਗ ਲੋਕੋ।
ਸਤਿਗੁਰੂ ਰਾਮ ਸਿੰਘ, ਏਨਾਂ ਦੇ ਸਦਾ ਅੰਗ ਸੰਗ ਲੋਕੋ।

ਚੜੀਆਂ ਏਨਾਂ ਨੂੰ ਨਾਮ ਖ਼ੁਮਾਰੀਆਂ।
ਦੇਸ਼ ਕੌਮ ਨਾਲ, ਏਨਾਂ ਦੀਆਂ ਯਾਰੀਆਂ।
ਦੇਸ਼ ਪਿਆਰ ਭਰਿਆ ਏ, ਏਨਾਂ ਦੇ ਵਿਚ ਅੰਗ ਅੰਗ ਲੋਕੋ।
ਸਤਿਗੁਰ ਰਾਮ ਸਿੰਘ ਏਨਾਂ ਦੇ ਸਦਾ ਅੰਗ ਸੰਗ ਲੋਕੋ।
ਜਦੋਂ ਗਊਆਂ ਵਿਚਾਰੀਆਂ ਪੁਕਾਰੀਆਂ।
ਏਹਨਾਂ ਅਣਖੀਆਂ ਨੇ, ਜਾਨਾਂ ਵਾਰੀਆਂ।
ਢੰਗ ਕੁਰਬਾਨੀਆਂ ਦਾ, ਤਕ ਕੇ ਜਹਾਨ ਹੋਇਆ ਦੰਗ ਲੋਕੋ।
ਸਤਿਗੁਰ ਰਾਮ ਸਿੰਘ ਏਨਾਂ ਦੇ ਸਦਾ ਅੰਗ ਸੰਗ ਲੋਕੋ।
ਜਦੋਂ ਤੋਪਾਂ ਦੇ ਸਾਹਮਣੇ ਖੜੇ ਗਏ।
ਮੌਤ ਕੰਬੀ ਤੇ ਤਾਰੇ ਭੀ ਰੋ ਪਏ।
ਧਰਤੀ ਭੀ ਡੋਲੀ ਤਕ, ਜਬਰ ਤੇ ਸਬਰ ਦਾ ਜੰਗ ਲੋਕੋ।
ਸਤਿਗੁਰ ਰਾਮ ਸਿੰਘ, ਏਨਾਂ ਦੇ ਸਦਾ ਅੰਗ ਸੰਗ ਲੋਕੋ।
ਇਹ ਆਜ਼ਾਦੀ ਦੇ ਹੈਨ ਪ੍ਰਵਾਨੇ।
ਦੇਸ਼ ਕੌਮ ਲਈ ਹੋਏ ਨੇ ਦੀਵਾਨੇ।
ਰਾਜੇ ਵੀ ਨੇ ਯੋਗੀ ਵੀ ਨੇ, ਗ੍ਰਿਹਸਤੀ ਤੇ ਨਾਲੇ ਮਲੰਗ ਲੋਕੋ।
ਸਤਿਗੁਰੂ ਰਾਮ ਸਿੰਘ, ਏਨਾਂ ਦੇ ਸਦਾ ਅੰਗ ਸੰਗ ਲੋਕੋ।
ਚੀਨੀ ਵਾਲਾ ਆਵੇ, ਇਕ ਵਾਰ ਜੀ
ਹੋਵੇ ਮੁੜਕੇ ਉਹਦਾ ਦੀਦਾਰ ਜੀ
ਹਰ ਨਾਮਧਾਰੀ ਦੇ ਦਿਲ ਵਿਚ ਹੈ ਏਹੋ ਉਮੰਗ ਲੋਕੋ।
ਨਾਮਧਾਰੀਆਂ ਨੂੰ ਚੜ੍ਹਿਆ ਹੈ ਨਾਮ ਦਾ ਰੰਗ ਲੋਕੋ।
ਮੂੰਹ ਤੇ ਰਾਮ ਅਤੇ ਹਰੀ ਦਾ ਹੀ ਜਾਪ ਹੈ।
ਜਿਸ ਦਾ 'ਰਤਨ' ਵਡਾ ਪ੍ਰਤਾਪ ਹੈ।
ਜਗਜੀਤ ਜਿਤਿਆ ਹੈ ਜਗ ਨੂੰ, ਇਹ ਕਹੀਏ ਨਿਸੰਗ ਲੋਕੋ।
ਸਤਿਗੁਰੂ ਰਾਮ ਸਿੰਘ, ਏਨਾਂ ਦੇ ਸਦਾ ਅੰਗ ਸੰਗ ਲੋਕੋ।
ਨਾਮਧਾਰੀਆਂ ਨੂੰ ਚੜ੍ਹਿਆ ਹੈ ਨਾਮ ਦਾ ਰੰਗ ਲੋਕੋ।
ਸਤਿਗੁਰੂ ਰਾਮ ਸਿੰਘ, ਏਨਾਂ ਦੇ ਸਦਾ ਅੰਗ ਸੰਗ ਲੋਕੋ।

⌘ ⌘ ⌘

# ਜੋ ਜੋ ਘਾਲ ਘਾਲੀ ਨਾਮਧਾਰੀਆਂ ਨੇ

ਤੋਪਾਂ ਗੱਡੀਆਂ ਗਈਆਂ ਮੈਦਾਨ ਅੰਦਰ,
ਹੋਈਆਂ ਕੱਠੀਆਂ ਖ਼ਲਕਤਾਂ ਸਾਰੀਆਂ ਨੇ।
ਓਧਰ ਸੂਰਮੇ ਛਾਤੀਆਂ ਠੋਕ ਨਿਕਲੇ,
ਚੜੀਆ ਜਿੰਨਾਂ ਨੂੰ ਨਾਮ ਖ਼ੁਮਾਰੀਆਂ ਨੇ।
ਏਧਰ ਤੋਪਾਂ ਨੂੰ ਮਾਣ ਬਾਰੂਦ ਦਾ ਸੀ,
ਓਧਰ ਮਾਲਾ ਦੀਆਂ ਸ਼ਕਤੀਆਂ ਭਾਰੀਆਂ ਨੇ।
ਏਧਰ ਗਊ ਭਖਸ਼ਕ, ਓਧਰ ਗਊ ਰਖਸ਼ਕ,
ਜਿੰਨਾ ਅਣਖ ਖ਼ਾਤਰ ਤੇਗਾਂ ਮਾਰੀਆਂ ਨੇ।
ਏਧਰ ਭਾੜੇ ਦੇ ਟਟੂ, ਤੇ ਓਧਰ ਭੰਭਟ,
ਜਿੰਨਾਂ ਜਾਨਾਂ ਨਾ ਕੀਤੀਆਂ ਪਿਆਰੀਆਂ ਨੇ।
ਏਧਰ ਫ਼ੌਜਾਂ ਜੋ ਕਦੇ ਵੀ ਜਿਤੀਆਂ ਨਹੀਂ,
ਓਧਰ ਫ਼ੌਜਾਂ ਜੋ ਕਦੇ ਨਾ ਹਾਰੀਆਂ ਨੇ।
ਚੀਨੀ ਵਾਲਾ ਸਤਿਗੁਰ ਏਧਰ ਪਿੱਠ ਉਤੇ,
ਜਿਸਨੇ ਬਖ਼ਸ਼ੀਆਂ ਉਚ ਉਡਾਰੀਆਂ ਨੇ।
ਮੁਲ ਪਵੇਗਾ ਕਦੇ ਇਤਿਹਾਸ ਅੰਦਰ,
ਜੋ ਜੋ ਘਾਲ ਘਾਲੀ ਨਾਮਧਾਰੀਆਂ ਨੇ।
ਪੜ੍ਹਕੇ ਚੰਡੀ, ਉਹ ਚੰਡੀ ਦਾ ਰੂਪ ਹੋ ਗਏ,
ਨਿਕਲ ਗਿਆ ਭੈ ਮੌਤ ਦਾ ਰੂਹ ਵਿਚੋਂ।
ਦੁਨੀਆਂ ਵੇਖ ਕੁਰਬਾਨੀਆਂ 'ਰਤਨ' ਬੋਲੀ,
ਜੰਮੀ ਬੀਰਤਾ ਭੈਣੀ ਦੀ ਜੂਹ ਵਿਚੋਂ।

⌘ ⌘ ⌘

# ਨਾਮਧਾਰੀਆਂ ਦਾ ਅਮਰ ਫ਼ਸਾਨਾ

ਨਹੀਂ ਭੁਲ ਸਕਦਾ ਜਗ ਨੂੰ, ਨਾਮਧਾਰੀਆਂ ਦਾ ਅਮਰ ਫ਼ਸਾਨਾ।

ਚੀਨੀ ਵਾਲੇ ਸਤਿਗੁਰ ਨੇ, ਇਹ ਬੂਟਾ ਸੁੰਦਰ ਲਾਇਆ ਸੀ।
ਉਸ ਮਾਲੀ ਨੇ ਜਫ਼ਰ ਜਾਲ ਕੇ, ਇਹ ਪ੍ਰਵਾਨ ਚੜ੍ਹਾਇਆ ਸੀ।
ਕਿੰਨੇ ਸ਼ਹੀਦਾਂ ਅਪਣੇ ਲਹੂ ਦਾ, ਇਸ ਨੂੰ ਪਾਣੀ ਲਾਇਆ ਸੀ।
ਜੋਤ ਜਗੀ ਤੂਫ਼ਾਨਾਂ ਅੰਦਰ, ਕਹੇ ਇਤਹਾਸ ਪੁਰਾਣਾ।
ਨਹੀਂ ਭੁਲ ਸਕਦਾ ਜਗ ਨੂੰ, ਨਾਮਧਾਰੀਆਂ ਦਾ ਅਮਰ ਫ਼ਸਾਨਾ।
ਨਾ ਮਿਲਵਰਤਣ ਵਾਲੀ ਅਦਭੁਤ, ਗਈ ਚਲਾਈ ਰੀਤੀ ਸੀ।
ਤਾਂ ਗੋਰੀ ਸ੍ਰਕਾਰ ਦੀ ਚਾਤਰ, ਧਰੀ ਰਹਿ ਗਈ ਨੀਤੀ ਸੀ।
ਜਿਸ ਮਸਤਾਨੇ ਇਸ ਦਰ ਵਾਲੀ, ਬੂੰਦ ਪ੍ਰੇਮ ਦੀ ਪੀਤੀ ਸੀ।
ਉਸ ਦੇ ਖਬੇ ਹਥ ਦੀ ਖੇਡ ਸੀ, ਤਲੀ ਤੇ ਸੀਸ ਟਿਕਾਣਾ।
ਨਹੀਂ ਭੁਲ ਸਕਦਾ ਜਗ ਨੂੰ ਨਾਮਧਾਰੀਆਂ ਦਾ ਅਮਰ ਫ਼ਸਾਨਾ।
ਗਊਆਂ ਛੁਰੀਆਂ ਖਾ ਖਾ ਕੇ ਜਦ, ਰੋਈਆਂ ਤੇ ਕੁਰਲਾਈਆਂ ਸਨ।
ਹਾਹਾਕਾਰ ਮਚੀ ਚੌਂਹ ਪਾਸੀਂ, ਮਚੀਆਂ ਆਣ ਦੁਹਾਈਆਂ ਸਨ।
ਤਾਂ ਮਸਤਾਨਿਆਂ ਨਿਤਰ ਮੈਦਾਨੇ, ਅਣਖਾਂ ਰਖ ਵਿਖਾਈਆਂ ਸਨ।
ਅਮ੍ਰਿਤਸਰ ਵਿਚ ਆਪਣੇ ਹਥੀਂ, ਗਲ ਵਿਚ ਫਾਂਸੀਆਂ ਪਾਣਾ।
ਨਹੀਂ ਭੁਲ ਸਕਦਾ ਜਗ ਨੂੰ, ਨਾਮਧਾਰੀਆਂ ਦਾ ਅਮਰ ਫ਼ਸਾਨਾ।
ਵਿਚ ਮਲੇਰ ਕੋਟਲੇ ਸੂਰੇ, ਛਾਤੀਆਂ ਤਾਣ ਖਲੋਏ ਸੀ।
ਏਧਰ ਤੋਪਾਂ, ਓਧਰ ਸਿਦਕੀ, ਅੰਬਰੋਂ ਤਾਰੇ ਰੋਏ ਸੀ।
ਪ੍ਰਬਤ ਡੋਲੇ, ਉਹ ਨਾ ਡੋਲੇ, ਅਖੀਓਂ ਨੀਰ ਨਾ ਚੋਏ ਸੀ।
ਸ਼ੇਰਾਂ ਵਾਂਗੂੰ, ਅਣਖ ਦੀ ਖਾਤਰ, ਤੋਪਾਂ ਸੰਗ ਉਡ ਜਾਣਾ।
ਨਹੀਂ ਭੁਲ ਸਕਦਾ ਜਗ ਨੂੰ, ਨਾਮਧਾਰੀਆਂ ਦਾ ਅਮਰ ਫ਼ਸਾਨਾ।
ਚੀਨੀ ਵਾਲੇ ਸਤਿਗੁਰ ਪਿਆਰੇ, ਟੁਰ ਚਲੇ ਪ੍ਰਦੇਸਾਂ ਨੂੰ।
ਸੁਖ ਆਰਾਮ ਤਿਆਗੇ ਸਾਰੇ, ਛਡਕੇ ਆਪਣੇ ਦੇਸਾਂ ਨੂੰ।
ਭਾਰਤ ਮਾਂ ਪਈ 'ਰਤਨ' ਪੁਕਾਰੇ, ਖੁਲੇ ਛਡ ਕੇ ਕੇਸਾਂ ਨੂੰ।
ਕਦੋਂ ਸੁਣੇਗਾ ਸਾਡੀਆਂ ਕੂਕਾਂ, ਰੋਣਾ ਤੇ ਕੁਰਲਾਣਾ।
ਨਹੀਂ ਭੁਲ ਸਕਦਾ ਜਗ ਨੂੰ, ਨਾਮਧਾਰੀਆਂ ਦਾ ਅਮਰ ਫ਼ਸਾਨਾ।

ੴ ੴ ੴ

# ਇਹ ਕੰਮ ਕੂਕਿਆਂ ਦਾ

ਦੇਸ਼ ਧਰਮ ਦੀ ਰਖਿਆ ਦੇ ਲਈ, ਹਸ ਹਸ ਸੀਸ ਕਟਾਣਾ,
ਇਹ ਕੰਮ ਕੂਕਿਆਂ ਦਾ, ਇਹ ਕੰਮ ਕੂਕਿਆਂ ਦਾ।

ਆਣ ਪਈਆਂ ਜਦ ਗਊ ਗਰੀਬ ਤੇ, ਚਵਾਂ ਪਾਸਿਓਂ ਭੀੜਾਂ।
ਤਾਂ ਇਕ ਹਥ ਵਿਚ ਮਾਲਾ ਹੈਸੀ, ਦੂਜੇ ਹਥ ਸ਼ਮਸ਼ੀਰਾਂ।
ਜ਼ਾਲਮ ਬੁਚੜਾਂ ਤਾਂਈਂ, ਕੀਤੇ ਪਾਪ ਦਾ ਮਜ਼ਾ ਚਖਾਣਾ।
ਇਹ ਕੰਮ ਕੂਕਿਆਂ ਦਾ, ਇਹ ਕੰਮ ਕੂਕਿਆਂ ਦਾ।
ਫੜੇ ਗਏ ਜਦ ਉਨਾਂ ਦੀ ਥਾਂ ਤੇ, ਬੰਦੇ ਬੇਕਸੂਰੇ।
ਸਚ ਬੋਲਕੇ, ਛਾਤੀ ਠੋਕ ਕੇ, ਸਾਹਮਣੇ ਆ ਗਏ ਸੂਰੇ।
ਆਪਣੇ ਹਥੀਂ, ਆਪਣੇ ਗਲ ਵਿਚ, ਫਾਂਸੀ ਰੱਸੇ ਪਾਣਾ।
ਇਹ ਕੰਮ ਕੂਕਿਆਂ ਦਾ, ਇਹ ਕੰਮ ਕੂਕਿਆਂ ਦਾ।
ਦੁਨੀਆਂ ਦੇ ਇਤਿਹਾਸ ਦੇ ਅੰਦਰ, ਮਿਲਦੀ ਨਹੀਂ ਮਿਸਾਲ।
ਮੌਤ ਨੂੰ ਵੀ ਆ ਗਈ ਤਰੇਲੀ, ਇੰਨਾਂ ਦਾ ਤਕ ਜਲਾਲ।
ਇਟਾਂ ਰਖ ਕੇ, ਉਚੇ ਹੋ ਕੇ, ਤੋਪ ਦੇ ਗੋਲੇ ਖਾਣਾ।
ਇਹ ਕੰਮ ਕੂਕਿਆਂ ਦਾ, ਇਕ ਕੰਮ ਕੂਕਿਆਂ ਦਾ।
ਦੁਖ ਤਸੀਹੇ ਜਰ ਕੇ ਵੀ, ਇਹ ਸੀ ਨਾ ਮੂੰਹੋਂ ਕਰਦੇ।
ਜਦ ਮਰਦੇ ਨੇ ਦੇਸ਼ ਧਰਮ ਲਈ, ਮਰਦਾਂ ਵਾਗੂੰ ਮਰਦੇ।
ਮੌਤ ਦੇ ਗਾਨੇ ਬੰਨ੍ਹ ਕੇ, ਹਥੀਂ ਖ਼ੂਨ ਦੀ ਮਹਿੰਦੀ ਲਾਣਾ।
ਇਹ ਕੰਮ ਕੂਕਿਆਂ ਦਾ, ਇਹ ਕੰਮ ਕੂਕਿਆਂ ਦਾ।
ਹੀਰੇ ਪੰਨੇ ਰਾਜਾਂ ਤੇ ਤਾਜਾਂ ਨੂੰ ਠੋਕਰ ਮਾਰਨ।
ਚਿਟੇ ਬਸਤਰ, ਸਿਧੀ ਪਗੜੀ, ਮਾਲਾ ਤਾਈਂ ਪਿਆਰਨ।
ਮਨ ਨੀਵਾਂ ਮਤ ਉਚੀ, ਜਪਣਾ ਨਾਮ, 'ਰਤਨ' ਵੰਡ ਖਾਣਾ।
ਇਹ ਕੰਮ ਕੂਕਿਆਂ ਦਾ, ਇਹ ਕੰਮ ਕੂਕਿਆਂ ਦਾ।

⌘ ⌘ ⌘

# ਰੂਹਾਂ ਅਜ ਸ਼ਹੀਦਾਂ ਦੀਆਂ ਬੋਲੀਆਂ

ਰੂਹਾਂ ਅਜ ਸ਼ਹੀਦਾਂ ਦੀਆਂ ਬੋਲੀਆਂ।
ਖੇਡ ਲਈਆਂ ਸੀ ਜਿੰਨਾਂ ਖ਼ੂਨ ਦੀਆਂ ਹੋਲੀਆਂ।

ਬੁਚੜਾਂ ਪਾਸੋਂ ਗਊਆਂ ਜਿੰਨਾਂ ਛੁਡਾਈਆਂ ਸਨ।
ਹਸ ਹਸ ਫਾਂਸੀਆਂ, ਆਪਣੇ ਗਲ ਵਿਚ ਪਾਈਆਂ ਸਨ।
ਅਣਖ ਆਨ ਦੀ ਖ਼ਾਤਰ, ਜਿੰਦਾਂ ਘੋਲੀਆਂ।
ਖੇਡ ਲਈਆਂ ਸਨ ਜਿੰਨਾਂ ਖ਼ੂਨ ਦੀਆਂ ਹੋਲੀਆਂ।
ਤੋਪਾਂ ਸਾਹਵੇਂ ਛਾਤੀਆਂ ਤਾਣ ਖਲੋ ਗਏ ਸੀ।
ਇਟਾਂ ਥਲੇ ਰਖ ਕੇ, ਉਚੇ ਹੋ ਗਏ ਸੀ।
ਡੋਲ ਗਏ ਪ੍ਰਬਤ, ਨਾ ਅਣਖਾਂ ਡੋਲੀਆਂ।
ਖੇਡ ਲਈਆਂ ਸਨ, ਜਿੰਨਾ ਖ਼ੂਨ ਦੀਆਂ ਹੋਲੀਆਂ।
ਨਿਕੇ ਜਿਹੇ ਬਾਲਕ ਕਰ ਦਿਤਾ ਕਮਾਲ ਸੀ।
ਟੋਟੇ ਟੋਟੇ ਹੋ ਗਿਆ, ਕੂਕਾ ਬਾਲ ਸੀ।
ਕੋਮਲ ਜਿੰਦਾਂ ਸਚ ਦੀ ਤਕੜੀ ਤੋਲੀਆਂ।
ਖੇਡ ਲਈਆਂ ਸਨ, ਜਿੰਨਾਂ ਖ਼ੂਨ ਦੀਆਂ ਹੋਲੀਆਂ।
ਦੇਸ਼ ਆਜ਼ਾਦੀ ਲਈ ਨਿਤਰੇ, ਦੀਵਾਨੇ ਸੀ।
ਵਤਨ-ਸ਼ਮਾਂ ਤੇ ਸੜ ਗਏ, ਕਈ ਪ੍ਰਵਾਨੇ ਸੀ।
ਹਸ ਹਸ ਭਰੀਆਂ ਨਾਲ ਦੁਖਾਂ ਦੇ ਝੋਲੀਆਂ।
ਖੇਡ ਲਈਆਂ ਸਨ, ਜਿੰਨਾਂ ਖ਼ੂਨ ਦੀਆਂ ਹੋਲੀਆਂ।
ਨਾਮਧਾਰੀਆਂ ਦੇਸ਼ ਦੀ ਲਾਜ ਬਚਾਈ ਹੈ।
ਧਰਤ ਪੰਜਾਬ ਦੀ, ਦੇਂਦੀ ਪਈ ਗਵਾਹੀ ਹੈ।
ਦੇਸ਼ ਦੀ ਖ਼ਾਤਰ, ਰਤਾਂ ਜਿੰਨਾਂ ਨੇ ਡੋਲ੍ਹੀਆਂ।
ਖੇਡ ਲਈਆਂ ਸੀ ਜਿੰਨਾਂ ਖ਼ੂਨ ਦੀਆਂ ਹੋਲੀਆਂ।
ਇੰਨਾਂ ਸ਼ਹੀਦਾਂ ਉਤੇ ਮਾਣ ਹੈ ਵਤਨਾਂ ਨੂੰ।
ਕੌਣ ਭੁਲਾਵੇ ਦੇਸ਼ ਕੌਮ ਦੇ ਰਤਨਾਂ ਨੂੰ।
'ਰਤਨ' ਦੀ ਕਲਮ, ਜਿੰਨਾਂ ਦੀਆਂ ਗਲਾਂ ਫੋਲੀਆਂ
ਖੇਡ ਲਈਆਂ ਸੀ ਜਿੰਨਾਂ ਖ਼ੂਨ ਦੀਆਂ ਹੋਲੀਆਂ।
ਰੂਹਾਂ ਅਜ ਸ਼ਹੀਦਾਂ ਦੀਆਂ ਬੋਲੀਆਂ।
ਖੇਡ ਲਈਆਂ ਸੀ, ਜਿੰਨਾਂ ਖ਼ੂਨ ਦੀਆਂ ਹੋਲੀਆਂ।

⌘ ⌘ ⌘

# ਸਤਿਗੁਰੂ ਰਾਮ ਸਿੰਘ ਦੇ ਕੂਕੇ

ਸਤਿਗੁਰੂ ਰਾਮ ਸਿੰਘ ਦੇ ਕੂਕੇ,
ਉਠੇ ਜ਼ੁਲਮ ਮਿਟਾਵਣ ਨੂੰ।
ਦੇਸ਼ ਧਰਮ ਦੀ ਰਖਿਆ ਖ਼ਾਤਰ,
ਜਿੰਦੜੀ ਘੋਲ ਘੁਮਾਵਣ ਨੂੰ।

ਕੂੜ ਹੋਇਆ ਪ੍ਰਧਾਨ ਜਦੋਂ ਸੀ,
ਪਾਪ ਹਨੇਰੇ ਛਾਏ ਜੀ।
ਧਰਮ ਪੰਖ ਲਾ ਉਡ ਰਿਹਾ ਸੀ।
ਜ਼ੁਲਮਾਂ ਡੇਰੇ ਲਾਏ ਸੀ।
ਬੈਠੇ ਸੀ ਜਦ ਕਾਂ ਤਖ਼ਤਾਂ ਤੇ,
ਹੰਸ ਵੇਖ ਕੁਰਲਾਏ ਸੀ।
ਓਸ ਵੇਲੇ ਤਦ ਚੀਨੀ ਵਾਲੇ,
ਸਤਿਗੁਰ ਜਗ ਤੇ ਆਏ ਸੀ।
ਸੂਰਜ ਚੜ੍ਹਿਆ ਭੈਣੀਂ ਸਾਹਿਬੋਂ,
ਨਵੀਂ ਸਵੇਰੇ ਚੜ੍ਹਾਵਣ ਨੂੰ
ਦੇਸ਼ ਧਰਮ ਦੀ ਰਖਿਆ ਖਾਤਰ ਜਿੰਦੜੀ ਘੋਲ ਘੁਮਾਵਣ ਨੂੰ

ਜਦੋਂ ਗੋਰਿਆਂ ਦੇਸ਼ ਦੇ ਅੰਦਰ
ਖੋਲ੍ਹੇ ਬੁਚੜਖਾਨੇ ਸੀ।
ਮਰ ਗਈ ਅਣਖ ਸੀ ਗਭਰੂਆਂ ਦੀ,
ਬਣ ਗਏ ਕੁਲ ਜ਼ਨਾਨੇ ਸੀ।
ਸੰਨ ਸਤਵੰਜਾ ਗ਼ਦਰ ਦੇ ਪਿਛੋਂ,
ਸੌਂ ਗਈ ਤੇਗ ਮਿਆਨੇ ਸੀ।
ਨਾ ਕੋਈ ਰਿਹਾ ਸੀ ਚਲਨ ਦੇਸ਼ ਦਾ
ਨਾ ਕੋਈ ਰਹੇ ਨਿਸ਼ਾਨੇ ਸੀ।
ਪਿਥੋ ਪਿੰਡ ਚੋਂ ਉਠੇ ਸੂਰਮੇ,
ਦੋ ਦੋ ਹਥ ਵਿਖਾਣੇ ਨੂੰ,
ਸਤਿਗੁਰੂ ਰਾਮ ਸਿੰਘ ਦੇ ਕੂਕੇ, ਉਠੇ ਜ਼ੁਲਮ ਮਿਟਾਵਣ ਨੂੰ

ਕਿਸੇ ਖਲੋ ਕੇ ਤੋਪਾਂ ਸਾਹਵੇਂ,
ਸੀਨੇ ਗੋਲੇ ਖਾ ਲਏ ਸੀ।

ਕਿਸੇ ਕਾਵਨ ਦੀ ਦਾਹੜੀ ਫੜ ਕੇ,
ਦੋਵੇਂ ਹਥ ਵਢਵਾ ਲਏ ਸੀ।
ਬਿਸ਼ਨ ਸਿੰਘ ਦੀ ਮਾਂ ਨੇ ਪੁਤ ਦੇ,
ਟੋਟੇ ਝੋਲੀ ਪਾ ਲਏ ਸੀ।
ਤੋਪ ਦੇ ਮੂੰਹ ਵਿਚ ਦੇ ਬਾਲਕ,
ਕਿਸੇ ਮਾਂ ਨੇ ਸ਼ੁਕਰ ਮਨਾ ਲਏ ਸੀ।

ਪਾਇਆ ਲਹੂ ਸ਼ਹੀਦਾਂ ਨੇ,
ਆਜ਼ਾਦੀ ਜੋਤ ਜਗਾਵਣ ਨੂੰ।
ਦੇਸ਼ ਧਰਮ ਦੀ ਰਖਿਆ ਖ਼ਾਤਰ
ਜਿੰਦੜੀ ਘੋਲ ਘੁਮਾਵਣ ਨੂੰ।

ਮਚੀ ਦੁਹਾਈ ਚਹੁੰ ਕੁੰਟਾਂ ਵਿਚ,
ਸਤਿਗੁਰ ਚਲੇ ਪਿਆਰੇ ਨੇ।
ਸਤਿਗੁਰਾਂ ਦੇ ਨਾਲ ਨੇ ਸੂਬੇ,
ਚੰਦ ਗਿਰਦੇ ਜਿਉਂ ਤਾਰੇ ਨੇ।
ਵਤਨ ਲਈ ਬੇਵਤਨ ਹੋ ਗਏ,
ਸਾਡੇ ਰਾਮ ਪਿਆਰੇ ਨੇ।
ਛਮ ਛਮ ਨੀਰ ਵਹਾਵਨ ਸੰਗਤਾਂ,
ਤੀਰ ਬ੍ਰਿਹੋਂ ਦੇ ਮਾਰੇ ਨੇ।

ਚਲੇ ਸਤਿਗੁਰ ਵਿਚ ਸਿਆਲੇ,
ਹਾੜ ਮੁਸੀਬਤ ਪਾਵਣ ਨੂੰ।
ਦੇਸ਼ ਧਰਮ ਦੀ ਰਖਿਆ ਖ਼ਾਤਰ
ਸਭ ਕੁਝ ਘੋਲ ਘੁਮਾਵਣ ਨੂੰ।

ਓਸੇ ਜੋਤ ਚੋਂ ਅਜ ਇਕ ਜੋਤੀ,
ਭਾਰਤ ਅੰਦਰ ਜਗਦੀ ਏ।
ਜੋਤ ਓਹੀਓ ਤੇ ਜੁਗਤ ਵੀ ਉਹੀ,
ਉਹੀਓ ਸੂਰਤ ਲਗਦੀ ਏ।
ਰਜ ਰਜ ਕੇ ਪੀਵੋ ਮਸਤਾਨਿਓਂ,
ਨਦੀ ਨਾਮ ਦੀ ਵਗਦੀ ਏ।
ਸਿਖੀ ਵਿਚ ਜੋ ਚਮਕ ਦਿਸੇ,
ਉਹ ਚਮਕ ਏਸੇ ਹੀ ਨਗ ਦੀ ਏ।

'ਰਤਨ' ਉਹ ਇਸ ਭਵਸਾਗਰ ਵਿਚੋਂ,
ਆਏ ਨੇ ਪਾਰ ਲੰਘਾਵਣ ਨੂੰ।
ਭੁਲੀਆਂ ਭਟਕੀਆਂ ਰੂਹਾਂ ਤਾਈਂ।
ਸਿਧੇ ਰਸਤੇ ਪਾਵਣ ਨੂੰ।

⌘ ⌘ ⌘

# ਛੋਟੇ ਕਦ ਵਾਲਾ ਵਡਾ ਸ਼ਹੀਦ

ਪੈਰਾਂ ਹੇਠ ਇਟਾਂ ਰਖ ਕੇ, ਖੜਾ ਤੋਪ ਅਗੇ ਦੇਸ਼ ਦਾ ਪੁਜਾਰੀ।
ਲੂੰ ਲੂੰ ਹੈ ਆਜ਼ਾਦੀ ਕੂਕਦਾ, ਡੁਲ੍ਹੇ ਨੈਣਾਂ ਵਿਚੋਂ ਨਾਮ ਦੀ ਖ਼ੁਮਾਰੀ।

ਜਜ਼ਬਾ ਜਵਾਨ ਹੋ ਗਿਆ, ਇਕ ਪਬਾਂ ਭਾਰ ਬੀਰ ਹੈ ਖਲੋਤਾ।
ਚੇਹਰੇ ਉਤੇ ਨੂਰ ਵਸਦਾ, ਉਹਦਾ ਮੁਖ ਚੰਨ ਚਾਨਣੀ ਨੇ ਧੋਤਾ।
ਪੂਜਾ ਲਈ ਫੁਲ ਨਹੀਂ ਮਿਲੇ, ਉਹਨੇ ਸੀਸ ਨਾਲ ਆਰਤੀ ਉਤਾਰੀ।
ਪੈਰਾਂ ਹੇਠ ਇਟਾਂ ਰਖ ਕੇ, ਖੜਾ ਤੋਪ ਅਗੇ ਦੇਸ਼ ਦਾ ਪੁਜਾਰੀ।
ਫੁਲਾਂ ਵਾਂਗ ਹਸਦਾ ਪਿਆ, ਦਿਤੀ ਰੰਗਣ ਨਾਮ ਦੀ ਮਾਲੀ।
ਆਸ਼ਕਾਂ ਨੇ ਰਤ ਡੋਲ੍ਹ ਕੇ, ਚਾਹੜੀ ਭਾਰਤ ਦੇ ਮੁਖੜੇ ਤੇ ਲਾਲੀ।
ਲਹੂ ਪਾ ਕੇ ਪੁਤਰਾਂ ਨੇ, ਮਾਂ ਧਰਤੀ ਦੀ ਮਾਂਗ ਹੈ ਸ਼ਿੰਗਾਰੀ।
ਪੈਰਾਂ ਹੇਠ ਇਟਾਂ ਰਖ ਕੇ, ਖੜਾ ਤੋਪ ਅਗੇ ਦੇਸ਼ ਦਾ ਪੁਜਾਰੀ।
ਉਚੀ ਸਦਾ ਧੌਣ ਰਖਣੀ, ਸਾਨੂੰ ਦਸਿਆ ਹੈ ਚੀਨੀ ਵਾਲੇ ਮਾਹੀ।
ਰਹਿਣਾ ਨਹੀਂ ਗ਼ੁਲਾਮ ਕਿਸੇ ਦਾ, ਲਈ ਦੇਸ ਲਈ ਆਪਣੀ ਤਬਾਹੀ।
ਡੋਬਣਾ ਹੈ ਜਾਬਰਾਂ ਨੂੰ, ਲਾਕੇ ਆਪਣੇ ਲਹੂ ਵਿਚ ਤਾਰੀ।
ਪੈਰਾਂ ਹੇਠ ਇਟਾਂ ਰਖ ਕੇ, ਖੜਾ ਤੋਪ ਅਗੇ ਦੇਸ਼ ਦਾ ਪੁਜਾਰੀ।
ਚੇਤੇ ਮਨਸੂਰ ਆ ਜਾਵੇ, ਲਈਏ ਫਾਂਸੀਆਂ ਤੇ ਚੜ੍ਹਕੇ ਹੁਲਾਰੇ।
ਆਸ਼ਕਾਂ ਦੀ ਹੋਊ ਚਰਚਾ, ਜਦੋਂ ਤਕ ਰਹਿਣੇ ਅੰਬਰਾਂ ਤੇ ਤਾਰੇ।
ਸ਼ਹੀਦਾਂ ਨੂੰ ਹੈ ਕੌਮ ਪੂਜਦੀ, ਕਦੇ ਪੂਜੇ ਨਹੀਂ ਜਾਂਦੇ ਹੰਕਾਰੀ।
ਪੈਰਾਂ ਹੇਠ ਇਟਾਂ ਰਖ ਕੇ, ਖੜਾ ਤੋਪ ਅਗੇ ਦੇਸ਼ ਦਾ ਪੁਜਾਰੀ।
ਅਜ ਨੇ ਜੋ ਤੁਰੇ ਕਾਫ਼ਲੇ, ਕਦੀ ਮੰਜ਼ਲਾਂ ਤੇ ਪੁਜਣਗੇ ਦੀਵਾਨੇ।
ਉਨਾਂ ਦੀ ਨਹੀਂ ਮੜ੍ਹੀ ਬਣਦੀ, ਜੇਹੜੇ ਸ਼ਮਾਂ ਉਤੇ ਸੜਦੇ ਪ੍ਰਵਾਨੇ।
ਮੌਤ ਸਾਨੂੰ ਰੋਕ ਨਾ ਸਕੇ, 'ਰਤਨ' ਜਾਣੀਏ ਹਕੀਕਤ ਸਾਰੀ।
ਪੈਰਾਂ ਹੇਠ ਇਟਾਂ ਰਖ ਕੇ, ਖੜਾ ਤੋਪ ਅਗੇ, ਦੇਸ਼ ਦਾ ਪੁਜਾਰੀ।

ੴ ੴ ੴ

# ਅਮ੍ਰਿਤਸਰ ਦੇ ਸ਼ਹੀਦ

ਅਮ੍ਰਿਤਸਰ ਦੀ ਕਹਾਣੀ, ਧੁੰਮੀ ਦੁਨੀਆਂ 'ਚ ਸਾਰੇ।
ਜਿਥੇ ਨਾਮਧਾਰੀ ਸੂਰੇ, ਲੈ ਗਏ ਫਾਂਸੀ ਦੇ ਹੁਲਾਰੇ।

ਜੰਦੇ ਗ਼ੈਰਤਾਂ ਨੂੰ ਅਣਖੀ, ਉਹ ਮਾਰ ਨਹੀਂ ਸਕੇ।
ਬੱਧ ਗਊਆਂ ਦਾ ਉਹ ਸੂਰਮੇ, ਸਹਾਰ ਨਹੀਂ ਸਕੇ।
ਖਾਧਾ ਲਹੂ ਨੇ ਉਛਾਲਾ, ਵੇਖ ਬੁਚੜਾਂ ਦੇ ਕਾਰੇ।
ਅਮ੍ਰਿਤਸਰ ਦੀ ਕਹਾਣੀ, ਧੁੰਮੀ ਦੁਨੀਆਂ 'ਚ ਸਾਰੇ।
ਖੜਾ ਰਾਮ ਬਾਗੋਂ ਬਾਹਰ, ਅਜੇ ਪਿਪਲ ਨਿਸ਼ਾਨੀ।
ਜਿਥੇ ਗਊਆਂ ਦੇ ਉਹ ਰਾਖੇ, ਦੇ ਗਏ ਆਪਣੀ ਕੁਰਬਾਨੀ।
ਹਸ ਕੇ ਫਾਂਸੀਆਂ ਤੇ ਝੂਟੇ, ਚੀਨੀ ਵਾਲੇ ਦੇ ਦੁਲਾਰੇ।
ਅਮ੍ਰਿਤਸਰ ਦੀ ਕਹਾਣੀ, ਧੁੰਮੀ ਦੁਨੀਆਂ 'ਚ ਸਾਰੇ।
ਡੁਲ੍ਹਾ ਆਸ਼ਕਾਂ ਦਾ ਲਹੂ, ਤੇ ਰਵਾਨੀ ਆ ਗਈ।
ਡਿਗੀ ਢੱਠੀ ਹੋਈ ਕੌਮ ਤੇ, ਜਵਾਨੀ ਆ ਗਈ।
ਚਪੂ ਸਿਰਾਂ ਦੇ ਜਾਂ ਲਗੇ, ਬੇੜੀ ਪੁਜ ਗਈ ਕਿਨਾਰੇ।
ਅਮ੍ਰਿਤਸਰ ਦੀ ਕਹਾਣੀ, ਧੁੰਮੀ ਦੁਨੀਆਂ 'ਚ ਸਾਰੇ।
ਜੇਹੜੀ ਸ਼ਮਾਂ ਨੂੰ ਹੈ ਕੌਮੀ, ਪ੍ਰਵਾਨਾ ਚੁੰਮਦਾ।
ਉਹਦੀ ਸੜੀ ਹੋਈ ਰਾਖ ਨੂੰ, ਜ਼ਮਾਨਾ ਚੁੰਮਦਾ।
ਸੀਸ ਅਮੜੀ ਦੇ ਸੀਸ ਉਤੋਂ, ਪੁਤਰਾਂ ਨੇ ਵਾਰੇ।
ਅਮ੍ਰਿਤਸਰ ਦੀ ਕਹਾਣੀ, ਧੁੰਮੀ ਦੁਨੀਆਂ 'ਚ ਸਾਰੇ।
ਰਾਮ ਬਾਗ ਦੀ ਹੈ ਮਿਟੀ, ਤਕਦੀਰ ਕੌਮ ਦੀ।
ਜਿਥੇ ਆਸ਼ਕਾਂ ਨੇ ਤੋੜੀ, ਸੀ ਜ਼ੰਜੀਰ ਕੌਮ ਦੀ।
'ਰਤਨ' ਅਣਖ ਪਿਆਰੀ ਕੀਤੀ, ਸੀਸ ਕੀਤੇ ਨਾ ਪਿਆਰੇ
ਅਮ੍ਰਿਤਸਰ ਦੀ ਕਹਾਣੀ, ਧੁੰਮੀ ਦੁਨੀਆਂ 'ਚ ਸਾਰੇ।

⌘ ⌘ ⌘

# ਮੇਰੀ ਵੀ ਝੋਲੀ ਭਰ ਦਾਤਾ

ਤੇਰਾ ਦਾਸ ਦੁਆਰੇ ਆਣ ਖੜਾ,
ਮੇਰੀ ਵੀ ਝੋਲੀ ਭਰ ਦਾਤਾ।
ਤੂੰ ਦੁਖ ਸਭਨਾਂ ਦੇ ਹਰਨਾਂ ਏਂ,
ਅਜ ਕਸ਼ਟ ਮੇਰੇ ਭੀ ਹਰ ਦਾਤਾ।

ਤੇਰੇ ਦਰਸ਼ਨ ਦਾ ਮੈਂ ਭਿਖਾਰੀ ਹਾਂ,
ਤੇਰੇ ਚਰਨਾਂ ਦਾ ਮੈਂ ਪੁਜਾਰੀ ਹਾਂ।
ਭੁਲਾਂ ਸਭ ਬਖਸ਼ ਕੇ ਇਕ ਵਾਰੀ,
ਮੇਰਾ ਜੀਵਨ ਸਫ਼ਲ ਤੂੰ ਕਰ ਦਾਤਾ।
ਮੇਰੀ ਭੀ ਝੋਲੀ ਭਰ ਦਾਤਾ।

ਮੇਰੀ ਬੇੜੀ ਤੋਂ ਦੂਰ ਕਿਨਾਰਾ ਏ,
ਮੈਨੂੰ ਤੇਰਾ ਇਕੋ ਸਹਾਰਾ ਏ।
ਜਿੰਨਾਂ ਦਾ ਕੋਈ ਸਹਾਰਾ ਨਹੀਂ,
ਦਸ ਜਾਨ ਕਿਵੇਂ ਉਹ ਤਰ ਦਾਤਾ।
ਮੇਰੀ ਭੀ ਝੋਲੀ ਭਰ ਦਾਤਾ।

ਤੇਰੇ ਨਾਮ ਦੀ ਲਗਨ ਲਗਾਈ ਏ,
ਤੇਰੇ ਪਿਆਰ ਦੀ ਮਸਤੀ ਛਾਈ ਏ।
ਚਰਨਾਂ ਤੇ ਰਖਿਆ ਸੀਸ 'ਰਤਨ',
ਮੇਰੇ ਸੀਸ ਉਤੇ ਹਥ ਧਰ ਦਾਤਾ।

ਤੇਰਾ ਦਾਸ ਦੁਆਰੇ ਆਣ ਖੜਾ,
ਆਸਾਂ ਦੀ ਝੋਲੀ ਭਰ ਦਾਤਾ।
ਤੂੰ ਦੁਖ ਸਭਨਾਂ ਦੇ ਹਰਦਾ ਏਂ,
ਅਜ ਕਸ਼ਟ ਮੇਰੇ ਭੀ ਹਰ ਦਾਤਾ।



# ਸਚਾ ਨਾਮਧਾਰੀ

ਚਿਟੀਆਂ ਪੁਸ਼ਾਕਾਂ, ਚਿਟੀ ਪੱਗ ਜੋ ਸਜਾਂਦਾ ਏ।
ਮਾਸ ਤੇ ਸ਼ਰਾਬ ਤਾਈਂ, ਹਥ ਨਾ ਲਗਾਂਦਾ ਏ।
ਗਊ ਤੇ ਗਰੀਬ ਦੇ, ਜੋ ਦੁਖੜੇ ਮਿਟਾਂਦਾ ਏ।
ਦੇਸ਼ ਕੌਮ ਲਈ, ਸੀਸ ਤਲੀ ਤੇ ਟਿਕਾਂਦਾ ਏ।

ਬਾਲਕ ਸਿੰਘ ਗੁਰੂ ਤਾਈਂ, ਸਚੇ ਦਿਲੋਂ ਧਿਆਂਦਾ ਏ।
ਚੀਨੀ ਵਾਲੇ ਦਾਤੇ ਤੋਂ, ਸਦ ਵਾਰੀ ਵਾਰੀ ਜਾਂਦਾ ਏ।
ਨਾਮ ਹਰੀ ਸਿੰਘ ਦਾ, ਜੋ ਮਨ 'ਚ ਵਸਾਂਦਾ ਏ।
ਪ੍ਰਤਾਪ ਸਿੰਘ ਗੁਰੂ ਦੇ, ਆਦੇਸ਼ ਜੋ ਨਿਭਾਂਦਾ ਏ।

ਗੁਰੂ ਜਗਜੀਤ ਅਗੇ, ਸੀਸ ਜੋ ਨਿਵਾਂਦਾ ਏ।
ਹਾਜ਼ਰਾ ਹਜ਼ੂਰ ਦੇ ਉਹ ਦਰਸ ਸਦਾ ਪਾਂਦਾ ਏ।
ਤਨ ਮਨ ਧਨ ਨਾਲ, ਸੇਵਾ ਜੋ ਕਮਾਂਦਾ ਏ।
ਆਪ ਨਾਮ ਜਪਦਾ, ਤੇ ਹੋਰਾਂ ਨੂੰ ਜਪਾਂਦਾ ਏ।

'ਰਤਨ' ਸੁਚ ਸੋਧ ਵਾਲਾ, ਜੀਵਨ ਜੋ ਬਿਤਾਂਦਾ ਏ।
ਜੋ ਭੀ ਐਸਾ ਹੋਵੇ, ਨਾਮਧਾਰੀ ਉਹ ਕਹਾਂਦਾ ਏ।

⌘ ⌘ ⌘

# ਕੂਕਿਆਂ ਦੀ ਇਹ ਅਮਰ ਕਹਾਣੀ

ਨਹੀਂ ਭੁਲ ਸਕਦੀ ਜਗ ਨੂੰ, ਕੂਕਿਆਂ ਦੀ ਇਹ ਅਮਰ ਕਹਾਣੀ।
ਦੇਸ਼ ਧਰਮ ਲਈ ਹਸ ਹਸ ਦਿਤੀ, ਕਿਵੇਂ ਏਹਨਾਂ ਕੁਰਬਾਨੀ।

ਚੀਨੀ ਵਾਲੇ ਕਿਹਾ, ਗੋਰੇ ਨੂੰ ਰਾਜ ਕਰਨ ਨਹੀਂ ਦੇਣਾ।
ਜ਼ਾਲਮ ਹਥੋਂ ਮਜ਼ਲੂਮਾਂ ਨੂੰ ਕਦੇ ਮਰਨ ਨਹੀਂ ਦੇਣਾ।
ਐਸੀ ਚਲੀ ਚਾਲ, ਬਿਲੇ ਨੂੰ ਯਾਦ ਆ ਗਈ ਨਾਨੀ।
ਨਹੀਂ ਭੁਲ ਸਕਦੀ ਜਗ ਨੂੰ, ਕੂਕਿਆਂ ਦੀ ਇਹ ਅਮਰ ਕਹਾਣੀ।

ਸਭ ਤੋਂ ਪਹਿਲਾਂ ਇਨਾਂ, ਫ਼ਰੰਗੀ ਨਾਲ ਵਰਤਣਾ ਛਡਿਆ।
ਫੇਰ ਉਸ ਦੇ ਰਾਜ ਦਾ ਬੂਟਾ, ਜੜ੍ਹ ਤੋਂ ਫੜ ਕੇ ਵਢਿਆ।
ਚੀਨੀ ਵਾਲੇ ਸਤਿਗੁਰੂ ਦਾ, ਫਿਰ ਜੰਮਣਾ ਨਹੀਂ ਕੋਈ ਸਾਨੀ।
ਨਹੀਂ ਭੁਲ ਸਕਦੀ ਜਗ ਨੂੰ, ਕੂਕਿਆਂ ਦੀ ਇਹ ਅਮਰ ਕਹਾਣੀ।

ਕੂਕੇ ਰਹੇ ਸਦਾ ਹੀ ਤੁਰਦੇ, ਸੀਸ ਤਲੀ ਤੇ ਧਰ ਕੇ।
ਵੇਖ ਜਿੰਨਾਂ ਨੂੰ ਲੁਕ ਜਾਂਦੀ ਸੀ, ਮੌਤ ਵੀ ਕਿਧਰੇ ਡਰ ਕੇ।
ਵਤਨ ਨੂੰ ਆਪਣੇ ਲਹੂ ਨਾਲ ਸਿੰਜਿਆ, ਜੇ ਉਸ ਮੰਗਿਆ ਪਾਣੀ।
ਨਹੀਂ ਭੁਲ ਸਕਦੀ ਜਗ ਨੂੰ, ਕੂਕਿਆਂ ਦੀ ਇਹ ਅਮਰ ਕਹਾਣੀ।

ਨਿਕੇ ਜਿਹੇ ਬਿਸ਼ਨ ਸਿੰਘ ਨੇ ਤਾਂ, ਕਰਕੇ ਹਦ ਵਿਖਾਈ।
ਕਾਵਨ ਜਿਹੇ ਜ਼ਾਲਮ ਦੀ ਦਾਹੜੀ, ਪੁਟ ਕੇ ਹਥ ਫੜਾਈ।
ਵੇਖ ਭੁਜੰਗੀ ਦੇ ਜਿਗਰੇ ਨੂੰ, ਹੋ ਗਈ ਮੌਤ ਦੀਵਾਨੀ।
ਨਹੀਂ ਭੁਲ ਸਕਦੀ ਜਗ ਨੂੰ, ਕੂਕਿਆਂ ਦੀ ਇਹ ਅਮਰ ਕਹਾਣੀ।

ਜਦੋਂ ਤੀਕ ਚੰਨ ਸੂਰਜ ਚਮਕਣ, ਚਮਕਣ ਅਰਸ਼ੀਂ ਤਾਰੇ।
ਜਦੋਂ ਤੀਕ ਇਸ ਧਰਤੀ ਉਤੇ, ਦਿਸਦੇ ਸਾਗਰ ਖਾਰੇ
'ਰਤਨ' ਓਦੋਂ ਤਕ ਦੁਨੀਆਂ ਉਤੇ, ਕਾਇਮ ਰਹੂ ਨਿਸ਼ਾਨੀ
ਨਹੀਂ ਭੁਲ ਸਕਦੀ ਜਗ ਨੂੰ, ਕੂਕਿਆਂ ਦੀ ਇਹ ਅਮਰ ਕਹਾਣੀ।

⌘ ⌘ ⌘

## ਬੁਝਾਰਤ

ਮਾਸਟਰ : ਬਚਿਓ ਇਹ ਬੁਝਾਰਤ ਬੁਝੋ
ਦਸੋ ਇਹ ਬੰਦਾ ਕੌਣ ਏ'

ਸਾਦਾ ਪਹਿਨੇ, ਸਾਦਾ ਖਾਵੇ।
ਮਾਸ ਸ਼ਰਾਬ ਨੂੰ ਹਥ ਨਾ ਲਾਵੇ

ਮਾੜੀਆਂ ਰਸਮਾਂ ਛਿਕੇ ਟੰਗੇ,
ਨਾ ਦਹੇਜ ਦੇਵੇ, ਨਾ ਮੰਗੇ।

ਦਸਾਂ ਨੌਹਾਂ ਦੀ ਕਿਰਤ ਕਮਾਵੇ।
ਗੁਰੂ ਘਰ ਵਿਚ ਦਸਵੰਧ ਪੁਚਾਵੇ।

ਆਪਣੀ ਨਾ ਤਹਿਜ਼ੀਬ ਭੁਲਾਵੇ।
ਵਿਦੇਸ਼ੀ ਬਾਣਾ ਕਦੇ ਨਾ ਪਾਵੇ।

ਖੁਲਾ ਦਾਹੜਾ, ਸਿਧੀ ਦਸਤਾਰ।
ਸੰਤਾਂ ਵਾਲੀ ਰਖੇ ਨੁਹਾਰ।

ਇਕੋ ਦਰ ਦੀ ਓਟ ਤਕਾਵੇ।
ਭੈਣੀ ਸਾਹਿਬ ਸੀਸ ਝੁਕਾਵੇ।

ਦੇਸ਼ ਦੀ ਸ਼ਮਾ ਦਾ ਹੋਏ ਪ੍ਰਵਾਨਾ
ਰਾਮ ਸਿੰਘ ਗੁਰ ਦਾ ਮਸਤਾਨਾ।
ਇਹ ਬੰਦਾ ਕੌਣ ਏ ?

ਬੱਚੇ : ਬੁਝ ਲਿਆ ਜੀ ਬੁਝ ਲਿਆ।
ਇਹ ਬੰਦਾ ਨਾਮਧਾਰੀ ਏ।
ਹਸਤੀ ਜਗ ਤੋਂ ਨਿਆਰੀ ਏ।

⌘ ⌘ ⌘



## ਹਰਭਜਨ ਸਿੰਘ ਰਤਨ

ਜਨਮ : 13 ਫ਼ਰਵਰੀ 1921, ਸਰਗੋਧਾ (ਹੁਣ ਪਾਕਿਸਤਾਨ)
ਪਿਤਾ : ਭਾ: ਸਾ: ਭਾ: ਪ੍ਰਧਾਨ ਸਿੰਘ ਜੀ, ਮਾਤਾ ਸ੍ਰੀਮਤੀ ਪ੍ਰੇਮ ਕੌਰ ਜੀ
ਪਤਨੀ : ਸ੍ਰੀਮਤੀ ਮਹਿੰਦਰ ਕੌਰ ਜੀ
ਬੱਚੇ : ਗੁਰਪ੍ਰੀਤ ਕੌਰ, ਜਸਕਰਨ ਸਿੰਘ, ਵਰਿੰਦਰ ਕੌਰ, ਜੋਤੀ ਕਿਰਨ ਕੌਰ

ਰਤਨ ਜੀ ਨੇ ਕਵਿਤਾ, ਸੰਗੀਤ ਤੇ ਕਲਾ ਦੇ ਖੇਤਰ ਵਿਚ ਸਕੂਲ ਅਤੇ ਕਾਲਜ ਸਮੇਂ ਹੀ ਪ੍ਰਵੇਸ਼ ਕੀਤਾ। ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪੜ੍ਹਦਿਆਂ 1937 ਵਿਚ ਡਰਾਮੈਟਿਕ ਕਲਬ ਦੀ ਬੁਨਿਆਦ ਰਖੀ। ਆਜ਼ਾਦੀ ਅੰਦੋਲਨ ਵਿਚ ਵੀ ਹਿੱਸਾ ਲਿਆ। ਗੀਤਕਾਰ ਤੇ ਸੰਗੀਤਕਾਰ ਦੇ ਰੂਪ ਵਿਚ ਖ਼ੂਬ ਨਾਮਣਾ ਖਟਿਆ। ਗ੍ਰਾਮੋਫੋਨ ਕੰਪਨੀ ਵਿਚ ਰੀਕਾਰਡ ਵੀ ਭਰੇ। ਉਨ੍ਹਾਂ ਦੇ ਗਾਏ ਰੀਕਾਰਡ "ਨਨਕਾਣੇ ਨੂੰ ਜਾਂਦਿਆਂ ਰਾਹੀਏ ਵੀ, ਮੇਰੇ ਪ੍ਰੀਤਮ ਨੂੰ ਸੰਦੇਸ਼ਾ ਦੇਵੀਂ ਜਾ" ਅਤੇ "ਕੌਣ ਕਹੇ ਹਿੰਦੂ ਅਤੇ ਸਿਖ ਵਖੋ ਵਖ ਨੇ, ਭਾਰਤ ਮਾਂ ਦੀ ਦੋਵੇਂ ਸਜੀ ਖਬੀ ਅੱਖ ਨੇ", ਅਜ ਵੀ ਲੋਕਾਂ ਦੀ ਜ਼ੁਬਾਨ ਤੇ ਨੇ ਅਤੇ ਕਈ ਗਾਇਕਾਂ ਨੇ ਨਕਲ ਕੀਤੀ ਹੈ। ਜਗਮੋਹਨ ਕੌਰ ਨੇ ਰਤਨ ਜੀ ਦੇ ਲਿਖੇ ਦੋ ਗੀਤ "ਘੜਾ ਵਜਦਾ ਖੜੋਲੀ ਵਜਦੀ" ਅਤੇ "ਬਾਪੂ ਵੇ ਅੱਡ ਹੁੰਨੀਆਂ", ਗਾ ਕੇ ਪ੍ਰਸਿਧੀ ਪਾਈ।

ਆਕਾਸ਼ਵਾਣੀ ਜਲੰਧਰ ਅਤੇ ਦੂਰਦਰਸ਼ਨ ਜਲੰਧਰ ਵਿਚ, ਰਤਨ ਜੀ ਦੇ ਸ਼ੁਰੂ ਕੀਤੇ ਪ੍ਰੋਗਰਾਮ, ਅਜ ਵੀ ਉਨ੍ਹਾਂ ਦੀ ਕਾਰਗੁਜ਼ਾਰੀ ਦੀ ਗਵਾਹੀ ਦੇਂਦੇ ਹਨ। ਆਕਾਸ਼ਵਾਣੀ ਜਲੰਧਰ ਤੋਂ 'ਰਤਨ' ਜੀ ਦਾ ਸ਼ੁਰੂ ਕੀਤਾ ਪ੍ਰੋਗਰਾਮ "ਗੁਰਬਾਣੀ ਵਿਚਾਰ" ਤੇ ਟੀ. ਵੀ. ਤੇ ਬਣਾਈਆਂ ਡਾਕੂਮੈਂਟਰੀ ਫ਼ਿਲਮਾਂ 'ਪਿੰਗਲਵਾੜਾ', 'ਮਹਾਰਾਜਾ ਰਣਜੀਤ ਸਿੰਘ', 'ਵਰਿਆਮ ਅਕੇਲਾ', ਆਦਿ ਉਨ੍ਹਾਂ ਦੀਆਂ ਅਮਰ ਕਿਰਤਾਂ ਹਨ। ਉਨ੍ਹਾਂ ਨੇ ਕਵਿਤਾ ਤੇ ਵਾਰਤਕ ਦੋਹਾਂ ਵਿਚ ਕਲਮ ਦੇ ਜ਼ੌਹਰ ਵਿਖਾਏ ਹਨ, ਤੇ ਉਨ੍ਹਾਂ ਦੀਆਂ ਡੇਢ ਦਰਜਨ ਪੁਸਤਕਾਂ, ਇਸ ਦੀ ਗਵਾਹੀ ਹਨ। ਆਪ ਨੇ ਦੇਸ ਪ੍ਰਦੇਸ, ਦੀਆਂ ਅਕਾਦਮੀਆਂ ਅਤੇ ਸਾਹਿਤਕ ਸੰਸਥਾਵਾਂ ਤੋਂ ਐਵਾਰਡ ਤੇ ਸਨਮਾਨ ਪ੍ਰਾਪਤ ਕੀਤੇ ਹਨ। ਪੰਜਾਬੀ ਲੇਖਕਾਂ ਵਿਚੋਂ ਸਭ ਤੋਂ ਵੱਧ ਪ੍ਰਦੇਸ ਯਾਤਰਾ ਰਤਨ ਜੀ ਨੇ ਹੀ ਕੀਤੀ ਹੈ।

ਆਪ ਵਿਸ਼ਵ ਪੰਜਾਬੀ ਕਾਨਫਰੰਸ ਦੇ ਜਨਰਲ ਸੈਕਟਰੀ, ਪੰਜਾਬੀ ਸਾਹਿਤ ਕਲਾ ਸੰਗਮ ਦੇ ਪ੍ਰਧਾਨ, ਗੁਰਮਤ ਪ੍ਰਚਾਰ ਟਰੱਸਟ ਦੇ ਸੈਕੇਟਰੀ, ਰਾਈਟਰਜ਼ ਕੋਆਪਰੇਟਿਵ ਅਤੇ ਪੰਜਾਬੀ ਸਾਹਿਤ ਸਭਾ ਦੇ ਸਰਗਰਮ ਮੈਂਬਰ ਹਨ।